ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਸਤੰਬਰ-ਅਕਤੂਬਰ 2006

TARAKSHEEL SOCIETY PUNJAB (REGD.)
BE RATIONALIST



## ਅੰਦਰ ਪੜ੍ਹੋ :

- ਕਸਰਾਂ
- ਜਲ ਭੰਡਾਰ
- ਸੈਕਸ ਸਿੱਖਿਆ
- ਪ੍ਰਿੰਸ ਦੀ ਜਿੱਤ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਮੁੱਖ ਪੰਨਾ
### ਸਾਡਾ ਸੂਰਜੀ ਮੰਡਲ

ਸੂਰਜ ਮੰਡਲ ਦੇ ਗਰੈਹਾਂ ਬਾਰੇ ਚਰਚਾ ਅਖ਼ਬਾਰਾਂ ਵਿੱਚ ਹੈ। ਕਝ ਹਫਤੇ ਪਹਿਲਾਂ ਤਿੰਨ ਨਵੇਂ ਲੱਭੇ ਗਰੈਹਾਂ ਨਾਲ, ਸੂਰਜੀ ਮੰਡਲ ਦੇ ਗਰੈਹਾਂ ਦੀ ਗਿਣਤੀ 9 ਤੋਂ 12 ਹੋਣ ਦੀਆਂ ਖਬਰਾਂ ਆਈਆਂ ਸਨ ਪ੍ਰੰਤੂ ਇੰਟਰਨੈਸ਼ਨਲ ਐਸਟਰੋਨੋਮੀਟਲ ਯੂਨੀਅਨ ਨੇ ਨਵੇਂ ਸ਼ਾਮਿਲ ਕੀਤੇ ਗਏ ਗਰੈਹਾਂ ਨੂੰ ਗ੍ਰਹਿ ਮੰਨਣ ਦੀ ਬਜਾਏ, ਪਹਿਲੇ ਗ੍ਰਹਿ ਪਲੂਟੋ ਨੂੰ ਵੀ ਗ੍ਰਹਿ ਮੰਨਣ ਤੋਂ ਇਨਕਾਰ ਕਰ ਦਿੱਤਾ। ਇਸ ਬਾਰੇ ਵਿਚਾਰ ਚਰਚਾ ਜਾਰੀ ਹੈ ਅਤੇ ਅੰਤਿਮ ਨਿਰਣਾ ਹੋਣ ਤੱਕ ਹਾਲ ਦੀ ਘੜੀ ਸੂਰਜ ਮੰਡਲ ਦੇ ਗਰੈਹਾਂ ਦੀ ਗਿਣਤੀ 8 ਰਹਿ ਗਈ ਹੈ। ਯੂਨੀਅਨ ਦੀ ਦਲੀਲ ਹੈ ਕਿ ਅਕਾਸ਼ੀਂ ਘੁੰਮ ਰਹੀਆਂ ਵਸਤਾਂ ਨੂੰ ਗਰੈਹਾਂ ਦਾ ਦਰਜਾ ਦੇਣ ਤੋਂ ਪਹਿਲਾਂ ਕੁਝ ਸ਼ਰਤਾਂ ਦਾ ਪੂਰੀਆਂ ਹੋਣਾ ਜਰੂਰੀ ਹੈ। ਇਨ੍ਹਾਂ ਸ਼ਰਤਾਂ ਮੁਤਾਬਿਕ ਸਿਰਫ ਮਰਕਰੀ, ਵੀਨਸ, ਧਰਤੀ, ਮਾਰਸ, ਜੁਪੀਟਰ, ਸੈਟਰਨ, ਯੂਰੇਨਸ ਅਤੇ ਨੈਪਚੂਨ ਗ੍ਰਹਿ ਕਹੇ ਜਾ ਸਕਦੇ ਹਨ। ਹਾਲ ਦੀ ਘੜੀ ਰੋਮਨ ਦੇਵਤੇ ਦੇ ਨਾਂ ਤੇ ਜਾਣੇ ਜਾਂਦੇ ਪਲੂਟੋ ਨੂੰ ਇਸ ਘੇਰੇ ਵਿੱਚ ਨਹੀਂ ਰੱਖਿਆ ਜਾ ਸਕਦਾ। 70 ਮੁੱਲਕਾਂ ਦੇ 2500 ਤਾਰਾ ਵਿਗਿਆਨੀਆਂ ਦੀ ਮੀਟਿੰਗ ਵਿੱਚ ਇਹ ਫੈਸਲਾ ਲਿਆ ਗਿਆ। ਪਰਾਗ ਵਿੱਚ ਹੋਈ ਇਸ ਮੀਟਿੰਗ ਵਿੱਚ ਸ਼ਾਮਿਲ ਆਇਰਲੈਂਡ ਦੀ ਵਿਗਿਆਨੀ ਜੁਆਇਸ ਬੈੱਲ ਬਰਨੈਲ ਨੇ ਟਿੱਪਣੀ ਕਰਦਿਆਂ ਦਲੀਲ ਦਿੱਤੀ ਕਿ ਅਸੀਂ ਗਰੈਹਾਂ ਦੇ ਨਾਂ ਹੇਠ ਅਜਿਹੀ ਛਤਰੀ ਸਿਰਜ ਰਹੇ ਹਾਂ ਜਿਸ ਹੇਠ ਬੌਣੇ ਗ੍ਰਹਿ ਵੀ ਸ਼ੁਮਾਰ ਕੀਤੇ ਜਾ ਸਕਦੇ ਹਨ।

ਪਲੂਟੋ ਨੂੰ ਇਸ ਕਰਕੇ ਇਸ ਵਿੱਚ ਸ਼ਾਮਿਲ ਨਹੀਂ ਕੀਤਾ ਜਾ ਸਕਦਾ ਕਿ ਇਹ ਨੈਪਚੂਨ ਦੇ ਗ੍ਰਹਿਪਥ ਨੂੰ ਕੱਟਦਾ ਹੈ। ਇਸ ਲਈ ਇਸ ਨੂੰ ਮੁਕੰਮਲ ਗ੍ਰਹਿ ਦੀ ਬਜਾਏ ਬੌਣੇ ਗ੍ਰਹਿ ਦਾ ਦਰਜਾ ਹੀ ਦਿੱਤਾ ਜਾ ਸਕਦਾ ਹੈ। ਜਿਸ ਵਰਗੀਆਂ ਹੋਰ ਅਨੇਕਾਂ ਵਸਤੂਆਂ ਸਾਡੇ ਸੂਰਜੀ ਮੰਡਲ ਵਿੱਚ ਘੁੰਮ ਰਹੀਆਂ ਹਨ। ਇਨ੍ਹਾਂ ਨੂੰ ਸਮਾਲ ਸੋਲਰ ਬੌਡੀਜ਼ ਨਾਂ ਦੀ ਸ਼੍ਰੇਣੀ ਵਿੱਚ ਰੱਖਿਆ ਜਾ ਸਕਦਾ ਹੈ। ਜਿਸ ਵਿੱਚ ਹੋਰ ਕਿੰਨੇ ਹੀ ਉਪਗ੍ਰਹਿ ਪੂਛਲ ਤਾਰੇ ਆ ਜਾਣਗੇ। ਤਾਰਾ ਵਿਗਿਆਨ ਨਾਲ ਸਬੰਧਤ ਵਿਦਵਾਨਾਂ ਨੇ ਕਿਹਾ ਕਿ ਵਿਗਿਆਨੀਆਂ ਦੇ ਅੰਤਿਮ ਨਿਰਣੇ ਮੁਤਾਬਿਕ ਗਰੈਹਾਂ ਦੇ ਕੀਤੇ ਵਰਗੀਕਰਣ ਨੂੰ ਸਿਲੇਬਲ ਦਾ ਹਿੱਸਾ ਬਣਾਇਆ ਜਾਵੇਗਾ। ਸਿਲੇਬਸ ਨਾਲ ਸਬੰਧਤ ਨੈਸ਼ਨਲ ਸਟੀਰਿੰਗ ਕਮੇਟੀ ਦੇ ਚੇਅਰਮੈਨ ਪ੍ਰੋ: ਯਸ਼ਪਾਲ ਮੁਤਾਬਿਕ ਸਾਨੂੰ ਇਹ ਜਾਣਕਾਰੀ ਬੱਚਿਆਂ ਨਾਲ ਸਾਂਝੀ ਕਰਨੀ ਚਾਹੀਦੀ ਹੈ।

ਨੋਟ: ਇਸ ਸਬੰਧੀ ਸਵਿਸਥਾਰ ਲੇਖ ਅਗਲੇ ਅੰਕ ਵਿੱਚ ਪੜ੍ਹੋ

## ਤਤਕਰਾ





ਸਿਰਫ ਨੇਕ ਬਨਣਾ ਹੀ ਕਾਫੀ ਨਹੀਂ ਇਹ ਯਕੀਨੀ ਬਣਾਉਣ ਦੀ ਵੀ ਲੋੜ ਹੈ ਕਿ ਤੁਹਾਡੀ ਨੇਕੀ, ਬਦੀ ਦੇ ਹੱਕ ਵਿੱਚ ਨਾ ਭੁਗਤੇ।


**ਸੰਪਾਦਕੀ ਕਾਮੇ**

ਗੁਰਮੀਤ ਖਰੜ — ਰਾਮ ਸਵਰਨ
ਬਲਬੀਰ ਪਰਵਾਨਾ — ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**

ਸੁਖਵਿੰਦਰ ਬਾਗਪੁਰ
01821-261338 (O)
94174 27538 (M)

ਟਾਈਪ ਸੈਟਿੰਗ — ਬਲਵਿੰਦਰ ਹਾਲੀ
ਡਜ਼ਾਇਨਿੰਗ — ਦੀਪਕ ਸੋਨੀ

**ਚੰਦਾ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
e-mail: tarksheel@comeconnect.com

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜ਼ਿਲਾ ਕਚੇਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


# ਸੰਪਾਦਕੀ
## ਦੇਰ ਆਏ ਦਰੁੱਸਤ ਆਏ

ਵਿਗਿਆਨ ਅਤੇ ਧਰਮ ਦਰਮਿਆਨ ਜਦੋਂ ਵੀ ਕਦੇ ਵਿਵਾਦ ਖੜ੍ਹਾ ਹੁੰਦਾ ਹੈ ਤਾਂ ਵਿਚਾਰਵਾਦੀਆਂ ਤੇ ਰਾਜਭਾਗ ਦਾ ਸਾਂਝਾ ਮੋਰਚਾ, ਧਰਮ ਦੀ ਰਾਖੀ ਦੀ ਆੜ ਵਿੱਚ ਪੱਬਾਂ ਭਾਰ ਹੋ ਤੁਰਦਾ ਹੈ। ਇਹ ਗੱਲ ਬਹੁਤ ਘੱਟ ਵਾਪਰਦੀ ਹੈ ਕਿ ਧਰਮ ਦੇ ਪੈਰੋਕਾਰ ਵਿਗਿਆਨਕ ਧਾਰਨਾਵਾਂ ਦੇ ਹੱਕ ਵਿੱਚ ਖੜ੍ਹਨ। ਪਰ ਜੇ ਅਜਿਹਾ ਵਾਪਰੇ ਤਾਂ ਸਿੱਟਾ ਇਹ ਨਿਕਲਦਾ ਹੈ ਕਿ ਸ਼ਰਧਾ ਨੇ ਦਲੀਲ ਅਤੇ ਤਰਕ ਦੀ ਸਰਵਉੱਚਤਾ ਨੂੰ ਮਾਨਤਾ ਦੇ ਦਿੱਤੀ ਹੈ। ਪਿਛਲੇ ਦਿਨੀ ਯੂਰਪ ਵਿੱਚ ਸਾਇੰਸ ਦੇ ਕੋਰਸਾਂ ਵਿੱਚ ਰੱਬ ਦੀ ਲੀਲਾ (ਇੰਨਟੈਲੀਜੈਂਟ ਡੀਜਾਈਨ) ਦੇ ਸਿਧਾਂਤ ਨੂੰ ਸ਼ਾਮਿਲ ਕਰਨ ਬਾਰੇ ਚਰਚਾ ਚੱਲੀ ਸੀ। ਮੰਗ ਕੀਤੀ ਗਈ ਸੀ ਕਿ ਡਾਰਵਿੰਨ ਦੇ ਵਿਕਾਸਵਾਦ ਅਤੇ ਕੁਦਰਤੀ ਚੋਣ ਦੇ ਵਿਗਿਆਨਕ ਸਿਧਾਂਤਾਂ ਨਾਲ, ਇਸ ਦੀ ਪੜ੍ਹਾਈ ਵੀ ਕਰਾਈ ਜਾਵੇ। ਅਮਰੀਕਾ ਦੇ ਕਈ ਰਾਜਾਂ ਨੇ ਇਹ ਮੰਗ ਮੰਨ ਲਈ ਤੇ ਉਕਤ ਵਿਚਾਰਵਾਦੀ ਸਿਧਾਂਤ ਨੂੰ ਪਾਠ ਪੁਸਤਕਾਂ ਵਿੱਚ ਸ਼ਾਮਿਲ ਕਰ ਲਿਆ ਸੀ। ਪਰ ਕੁਝ ਅਗਾਂਹਵਧੂ ਹਿੱਸਿਆ ਦੇ ਕਾਨੂੰਨੀ ਚਾਰਾਜੋਈ ਕਰਨ 'ਤੇ ਅਦਾਲਤਾਂ ਨੇ ਰਾਜਾਂ ਦੇ ਇਸ ਫੈਸਲੇ ਨੂੰ ਰੱਦ ਕਰ ਦਿੱਤਾ।

ਇਸਾਈਆਂ ਦੇ ਮੁੱਖ ਪਾਦਰੀ ਰੋਅਨ ਵਿਲੀਅਮਜ਼ ਨੇ ਕਿਹਾ ਕਿ ਸਿਰਜਣਾਵਾਦੀ ਸਿਧਾਂਤਾਂ ਨੂੰ ਵਿਗਿਆਨ ਦੇ ਕੋਰਸਾਂ ਵਿੱਚ ਸ਼ਾਮਿਲ ਨਹੀਂ ਕਰਨਾ ਚਾਹੀਦਾ ਕਿਉਂਕਿ ਇਹ ਵਿਗਿਆਨ ਨਹੀਂ ਹਨ। ਕੋਈ ਵੀ ਸਿਧਾਂਤ, ਜੋ ਗਵਾਹੀ ਅਤੇ ਪੁਸ਼ਟੀ ਦੀ ਕਸੌਟੀ 'ਤੇ ਖਰਾ ਨਹੀਂ ਉਤਰਦਾ ਵਿਗਿਆਨ ਦਾ ਰੁਤਬਾ ਹਾਸਿਲ ਨਹੀਂ ਕਰ ਸਕਦਾ। ਤੁਸੀਂ ਧਾਰਮਿਕ ਸਥਾਪਨਾਵਾਂ ਦੀ ਚੀਰਫਾੜ ਨਹੀਂ ਕਰ ਸਕਦੇ। ਇਸ ਲਈ ਇਹ ਵਿਗਿਆਨ ਦੇ ਘੇਰੇ ਵਿੱਚ ਨਹੀਂ ਰੱਖੀਆਂ ਜਾ ਸਕਦੀਆਂ। ਵਿਚਾਰਵਾਦੀਆਂ ਦੀ ਦਲੀਲ ਸੀ ਕਿ ਬ੍ਰਹਿਮੰਡ ਦੀ ਉੱਤਪਤੀ ਸਬੰਧੀ ਵਿਗਿਆਨਕ ਤੇ ਧਾਰਮਿਕ ਸਿਧਾਂਤ ਇਕੱਠੇ ਸ਼ਾਮਿਲ ਕਰਨੇ ਚਾਹੀਦੇ ਹਨ ਅਤੇ ਵਿਦਿਆਰਥੀਆਂ ਨੂੰ ਚੋਣ ਦੀ ਖੁੱਲ ਹੋਣੀ ਚਾਹੀਦੀ ਹੈ। ਇਸ ਦਲੀਲ ਨੂੰ ਰੱਦ ਕਰਦਿਆਂ ਜੇਨ ਵਿਗਿਆਨੀ ਰਿਚਰਡ ਡਾਕਨ ਨੇ ਕਿਹਾ ਕਿ ਲੋਕ ਇਸ ਗੱਲ ਲਈ ਆਜ਼ਾਦ ਹਨ ਕਿ ਉਹ ਕਿਸੇ ਵੀ ਸ਼ਕਲ ਸੂਰਤ ਵਾਲੇ 'ਰੱਬ' ਦੀ ਹੋਂਦ ਅਤੇ ਉਸ ਦੁਆਰਾ ਕੀਤੀ ਸਿਰਜਣਾ ਦੇ ਸਿਧਾਂਤ ਨੂੰ ਮੰਨ ਲੈਣ। ਪਰ ਇਹ ਵਿਸ਼ਵਾਸ਼ ਵਿਗਿਆਨ ਦੇ ਘੇਰੇ ਵਿੱਚ ਨਹੀਂ ਲਿਆਂਦਾ ਜਾ ਸਕਦਾ। ਉਸ ਦਾ ਕਹਿਣਾ ਹੈ ਕਿ, ਜੇ ਵਿਚਾਰਵਾਦੀ ਚਾਹੁੰਦੇ ਹਨ ਤਾਂ ਅਜਿਹੇ ਵਿਸ਼ਿਆ ਨੂੰ ਧਰਮ ਸਬੰਧੀ ਸਾਹਿਤ ਦੀਆਂ ਕਲਾਸਾਂ ਵਿੱਚ ਪੜ੍ਹਾਇਆ ਜਾ ਸਕਦਾ ਹੈ।

ਵਿਲਿਅਮਜ਼ ਦੀ ਧਰਮ ਨੂੰ ਵਿਗਿਆਨ ਤੋਂ ਰੱਖਣ ਦੇ ਸਟੈਂਡ ਦੀ ਮਹੱਤਤਾ ਇਸ ਪ੍ਰਸੰਗ ਵਿੱਚ ਹੋਰ ਵੀ ਵੱਧ ਜਾਂਦੀ ਹੈ ਜਦੋਂ ਕਿ ਬਰਤਾਨੀਆਂ ਵਿੱਚ ਵੱਖ ਵੱਖ ਧਾਰਮਿਕ ਪਿਛੋਕੜ ਵਾਲੇ ਸਕੂਲੀ ਅਤੇ ਯੂਨੀਵਰਸਿਟੀਆਂ ਦੇ ਮੁੰਡੇ ਕੁੜੀਆਂ ਨੇ ਸਿਰਜਣਾਂਵਾਦੀ ਸਿਧਾਂਤ ਦੇ ਹੱਕ ਵਿੱਚ ਮੁਜਾਹਰੇ ਕੀਤੇ ਅਤੇ ਮੰਗ ਕੀਤੀ ਕਿ ਬ੍ਰਹਿਮੰਡ ਦੀ ਉਤਪਤੀ ਦੇ ਸਿਧਾਂਤ ਨਾਲ ਇਸ ਧਾਰਮਿਕ ਸਿਧਾਂਤ ਨੂੰ ਵੀ ਸ਼ਾਮਿਲ ਕੀਤਾ ਜਾਵੇ। ਧਰਮ ਦਾ ਲੋਕਾਂ ਦੀ ਜ਼ਿੰਦਗੀ ਵਿੱਚ ਕੋਈ ਵੀ ਰੋਲ ਹੋਵੇ ਇਸ ਨੂੰ ਵਿਗਿਆਨ ਨਾਲ ਰਲਾਉਣਾ ਸਿਧਾਂਤਕ ਤੌਰ ਤੇ ਹੀ ਗਲਤ ਹੈ। ਪਿਛੇ ਜਿਹੇ ਹਿੰਦੂ ਧਰਮ ਨਾਲ ਸਬੰਧਿਤ ਕੁਝ ਦੇਵੀ ਦੇਵਤਿਆਂ ਦੀਆਂ ਦੁੱਧ ਪੀਣ ਦੀਆਂ ਅਫਵਾਹਾਂ ਇੱਕ ਦਹਾਕੇ ਬਾਅਦ ਦੁਬਾਰਾ ਫੈਲਣ ਲੱਗੀਆਂ ਸਨ। ਇਸ 'ਤੇ ਪ੍ਰਤੀਕਰਮ ਕਰਦਿਆਂ ਚਾਂਦਰੀ ਚੌਂਕ ਦੇ ਗੌਰੀ ਸ਼ੰਕਰ ਮੰਦਿਰ ਦੇ ਪੁਜ਼ਾਰੀ ਲਕਸ਼ਮੀ ਸ਼ਾਸ਼ਤਰੀ ਨੇ ਕਿਹਾ ਕਿ, ਧਰਮ ਆਸਥਾ ਦਾ ਵਿਸ਼ਾ ਹੈ ਅਤੇ ਇਸ ਨੂੰ ਅਜਿਹਾ ਤੁੱਥ ਗੱਲਾਂ ਵਿੱਚ ਨਹੀਂ ਉਲਝਾਉਣਾ ਚਾਹੀਦਾ। ਉਸ ਨੇ ਮੰਨਿਆਂ ਕਿ ਵਿਗਿਆਨ ਦਾ ਜ਼ਿੰਦਗੀ ਵਿੱਚ ਵਿਸ਼ੇਸ਼ ਰੋਲ ਹੈ। ਇਸੇ ਤਰ੍ਹਾਂ ਕਨਾਟ ਪਲੇਸ ਦੇ ਹੰਨੂਮਾਨ ਮੰਦਿਰ ਦੇ ਪੁਜਾਰੀ ਪੰਡਿਤ ਮਦਨ ਲਾਲ ਝਾਅ ਨੇ ਕਿਹਾ ਕਿ ਦੁੱਧ ਪੀਣ ਵਰਗੀਆਂ ਅਫਵਾਹਾਂ ਧਰਮ ਦਾ ਮਖੌਲ ਉਡਾਉਣ ਵਾਲੀ ਗੱਲ ਹੈ। ਇਸੇ ਤਰ੍ਹਾਂ ਹੀ ਕੁਝ ਸਿੱਖ ਜਥੇਬੰਦੀਆਂ ਵੱਲੋਂ ਸੰਤ ਅੱਤਰ ਸਿੰਘ ਮਸਤੂਆਨਾ ਵਾਲਿਆਂ ਦੇ ਗੁਰਦੁਆਰਾ ਕੋਠੀ ਸਾਹਿਬ ਬਾਲੇਵਾਲ ਵਿੱਚ ਮੁੱਖ ਸੇਵਾਦਾਰ ਬਾਬਾ ਗੁਰਜੰਟ ਸਿੰਘ ਵੱਲੋਂ 33 ਵਿੱਘੇ ਜਮੀਨ ਵਿੱਚ ਗੰਨੇ ਦੀ ਫਸਲ ਨੂੰ 202 ਅਖੰਡ ਪਾਠ ਸੁਣਾਉਣ ਦੇ ਕਾਰਜ ਦੀ ਨਿਖੇਧੀ ਕੀਤੀ ਹੈ। ਅਖੰਡ ਪਾਠ ਇਸ ਲਈ ਸੁਣਾਇਆ ਜਾ ਰਿਹਾ ਹੈ ਤਾਂ ਜੋ ਪਤਾਸੇ ਸ਼ੁੱਧ ਬਣ ਸਕਣ ਅਤੇ ਅਮ੍ਰਿਤ ਪ੍ਰਚਾਰ ਸ਼ੁੱਧ ਹੋ ਸਕੇ। ਆਲੋਚਨਾ ਕਰਨ ਵਾਲਿਆਂ ਨੇ ਇਸ ਨੂੰ ਸਿੱਖ ਧਰਮ ਵਿੱਚ ਬ੍ਰਹਮਣਵਾਦੀ ਮਰਿਯਾਦਾ ਦੀ ਘੁਸਪੈਠ ਕਰਾਰ ਦਿੱਤਾ। ਇਹ ਵਿਰੋਧ ਨਾਸਤਿਕਾਂ ਵੱਲੋਂ ਨਹੀਂ ਸਗੋਂ ਖੁਦ ਧਰਮ ਨੂੰ ਮੰਨਣ ਵਾਲਿਆਂ ਦਾ ਹੈ, ਜਿਨ੍ਹਾਂ ਨੇ ਦਲੀਲ ਦੀ ਸ਼ਕਤੀ ਦਾ ਆਸਰਾ ਲਿਆ ਹੈ, ਬੇਸ਼ੱਕ ਧਾਰਮਿਕ ਨਜ਼ਰੀਏ ਤੋਂ ਸਹੀ। ਇਹ ਇੱਕ ਵਧੀਆ ਰੁਝਾਨ ਅਤੇ ਹਰ ਕਿਸਮ ਦੀ ਧਾਰਮਿਕ ਸਰਗਰਮੀ ਨੂੰ ਦਲੀਲ ਦੇ ਕਟੇਹਿਰੇ ਵਿੱਚ ਖੜ੍ਹਾ ਕਰਨ ਦੀ ਲੋੜ ਨੂੰ ਉਭਾਰਦਾ ਹੈ। ਵਿਚਾਰਵਾਦੀਆਂ ਵੱਲੋਂ ਅਜਿਹੇ ਸਟੈਂਡ ਲੈਣਾ ਬੇਸ਼ੱਕ ਅਪਵਾਦ ਹੋਵੇ ਪਰ ਸੰਕੇਤਕ ਤੌਰ ਤੇ ਮਹੱਤਵਪੂਰਨ ਹੈ। ਤਰਕਸ਼ੀਲ ਲਹਿਰ ਅਤੇ ਵਿਗਿਆਨ ਨਾਲ ਜੁੜੀਆਂ ਜਥੇਬੰਦੀਆਂ ਦਾ ਹਮੇਸ਼ਾ ਇਹ ਸਟੈਂਡ ਰਿਹਾ ਹੈ ਕਿ, ਧਰਮ ਮਨੁੱਖ ਦਾ ਨਿੱਜੀ ਦਾ ਮਸਲਾ ਹੈ ਅਤੇ ਇਸ ਨੂੰ ਸਮਾਜਿਕ ਅਤੇ ਸਿਆਸੀ ਖੇਤਰ 'ਚੋਂ ਬਾਹਰ ਰੱਖਣਾ ਚਾਹੀਦਾ ਹੈ। ਕੁਝਕੁ ਧਰਮ ਸ਼ਾਸ਼ਤਰੀਆਂ ਵੱਲੋਂ ਲਿਆ ਗਿਆ ਉਕਤ ਸਟੈਂਡ ਧਾਰਮਿਕ ਜਥੇਬੰਦੀਆਂ ਨੂੰ ਸਿਧਾਂਤਕ ਤੌਰ ਤੇ ਅਪਨਾਉਣ ਦੀ ਲੋੜ ਹੈ।

100ਵੇਂ ਜਨਮ ਦਿਨ 'ਤੇ:

# ਸ਼ਹੀਦ ਭਗਤ ਸਿੰਘ ਨੂੰ ਯਾਦ ਕਰਦਿਆਂ

**ਹੇਮ ਰਾਜ ਸਟੈਨੋ**

ਕਿਸੇ ਵੀ ਵਿਅਕਤੀ ਦੀ ਮਹਾਨਤਾ ਉਸਦੇ ਉਦੇਸ਼, ਉਸ ਦੀ ਪ੍ਰਾਪਤੀ ਲਈ ਕੀਤੇ ਕੰਮ, ਉਸਦੇ ਦ੍ਰਿੜ ਨਿਹਚੇ ਵਿੱਚ ਹੁੰਦੀ ਹੈ। ਇਸ ਲਈ ਸਾਨੂੰ ਇਸ ਸ਼ਹੀਦ ਦੇ ਜਨਮ ਦਿਨ 'ਤੇ ਇਸ ਸਭ ਕਾਸੇ ਨੂੰ ਸੋਚਣ-ਵਿਚਾਰਨ ਦੀ ਲੋੜ ਹੈ। ਆਮ ਤੌਰ 'ਤੇ ਜਨਤਾ ਦੇ ਮਨਾਂ 'ਤੇ ਭਗਤ ਸਿੰਘ ਦਾ ਪ੍ਰਭਾਵ ਹੈ ਕਿ ਉਹ ਸਾਡੇ 'ਤੇ ਰਾਜ ਕਰ ਰਹੇ ਅੰਗਰੇਜ਼ਾਂ ਨੂੰ ਬਾਹਰ ਕੱਢਕੇ ਦੇਸ਼ ਨੂੰ ਅਜ਼ਾਦ ਕਰਾਉਣ ਲਈ ਸ਼ਹੀਦ ਹੋਇਆ। ਦਰਅਸਲ ਭਗਤ ਸਿੰਘ ਦਾ ਮਨੋਰਥ ਕਿਤੇ ਜ਼ਿਆਦਾ ਵਡੇਰਾ ਅਤੇ ਉਚੇਰਾ ਸੀ। ਆਓ ਉਸਦੇ ਉਦੇਸ਼ ਬਾਰੇ ਜਾਣੀਏ।

**ਅਜ਼ਾਦੀ ਬਾਰੇ ਗਲਤ ਖਿਆਲ:**

ਜ਼ਰਾ ਸੋਚੋ ਕਿ ਅਜ਼ਾਦੀ (ਜਾਂ ਸੁਤੰਤਰਤਾ) ਦੇ ਖਿਆਲ ਦਾ ਕੀ ਅਰਥ ਬਣਦਾ ਹੈ? ਇਹੀ ਕਿ ਕਿਸੇ 'ਤੇ ਨਿਰਭਰ ਨਾ ਹੋਣਾ ਭਾਵ ਨਿਰਭਰਤਾ ਦੀ ਅਣਹੋਂਦ। ਹਨੇਰੇ ਦੀ ਮਿਸਾਲ ਲਵੋ। ਹਨੇਰਾ ਕਿਉਂ ਹੁੰਦਾ ਹੈ? ਸਿਰਫ ਚਾਨਣ ਦੀ ਅਣਹੋਂਦ ਕਰਕੇ। ਕਿਉਂਕਿ ਹਨੇਰੇ ਦੇ ਪੈਦਾ ਹੋਣ ਦਾ ਕੋਈ ਸਰੋਤ ਨਹੀਂ ਹੈ ਜਿਸਨੂੰ ਖਤਮ ਕੀਤਾ ਜਾ ਸਕੇ, ਇਸ ਲਈ ਹਨੇਰੇ ਤੋਂ ਅਜ਼ਾਦ ਹੋਣ ਦਾ ਅਰਥ ਇੱਕ ਨਫੀ ਖਿਆਲ ਬਣ ਕੇ ਰਹਿ ਜਾਵੇਗਾ ਜੇਕਰ ਇਸ ਨਾਲ ਚਾਨਣ ਦੀ ਪ੍ਰਾਪਤੀ ਦਾ ਉਦੇਸ਼ ਨਾ ਜੁੜਿਆ ਹੋਵੇ। ਬਿਲਕੁਲ ਇਸੇ ਤਰ੍ਹਾਂ ਅਜ਼ਾਦੀ ਵੀ ਆਪਣੇ ਆਪ ਵਿਚ ਨਫੀ ਖਿਆਲ ਹੀ ਬਣ ਜਾਂਦਾ ਹੈ ਜੇਕਰ ਇਸ ਦੇ ਨਾਲ ਕੁੱਝ ਪ੍ਰਾਪਤ ਕਰਨ ਦੇ ਉਦੇਸ਼ ਦਾ ਸਪਸ਼ਟ ਨਕਸ਼ਾ ਨਾ ਹੋਵੇ।

ਇਤਿਹਾਸ ਦੇਖੋ। ਸਾਡੇ ਦੇਸ਼ ਵਿਚ ਅੰਗਰੇਜ਼ਾਂ ਵਿਰੁੱਧ ਅਜ਼ਾਦੀ ਦੀ ਪਹਿਲੀ ਜੰਗ ਦੇ ਨਾਮ ਨਾਲ ਜਾਣੀ ਜਾਂਦੀ ਸੰਨ 1857 'ਚ ਗਦਰ ਲਹਿਰ ਚੱਲੀ। ਇਸ ਵਿਚ ਲੱਖਾਂ ਲੋਕ ਸ਼ਹੀਦ ਹੋਏ, ਅੰਗਰੇਜ਼ਾਂ ਨੇ ਪਿੰਡਾਂ ਦੇ ਪਿੰਡ ਸਾੜੇ ਅਤੇ ਬੇਥਾਹ ਜ਼ਮੀਨਾਂ ਜ਼ਬਤ ਕੀਤੀਆਂ ਭਾਵ ਕੁੱਲ ਤਰ੍ਹਾਂ ਦਾ ਜ਼ਬਰ ਕੀਤਾ। ਫਿਰ ਵੀ ਦੇਸ਼-ਵਾਸੀਆਂ ਨੇ ਦਿੱਲੀ ਦੇ ਤਖਤ 'ਤੇ ਕਬਜ਼ਾ ਕਰਕੇ ਬਹਾਦਰ ਸ਼ਾਹ ਜ਼ਫਰ ਨੂੰ ਰਾਜ ਗੱਦੀ 'ਤੇ ਬਿਠਾ ਦਿੱਤਾ। ਕੀ ਇਸ ਨਾਲ ਸਾਡੇ ਦੇਸ਼ ਦੇ ਲੋਕ ਅਜ਼ਾਦ ਹੋ ਗਏ ਸਨ? ਭਲਾਂ ਇੱਕ ਰਾਜੇ ਨੂੰ ਹਟਾ ਕੇ ਦੂਸਰੇ ਰਾਜੇ ਨੂੰ ਰਾਜ-ਗੱਦੀ 'ਤੇ ਬਿਠਾ ਦੇਣ ਨਾਲ ਲੋਕਾਂ ਦੀ ਜ਼ਿੰਦਗੀ 'ਚ ਕੋਈ ਬੇਹਤਰੀ ਆ ਸਕਦੀ ਹੈ? ਲੋਕਾਂ ਦੀ ਲੁੱਟ ਵਿਚ ਕੋਈ ਫਰਕ ਪੈ ਸਕਦਾ ਹੈ? ਉੱਕਾ ਹੀ ਨਹੀਂ। ਕਿਉਂਕਿ ਰਾਜੇ ਤਾਂ ਰਾਜੇ ਹੀ ਹੁੰਦੇ ਹਨ, ਉਨ੍ਹਾਂ ਨੇ ਲੋਕਾਂ 'ਤੇ ਹਕੂਮਤ ਕਰਨੀ ਹੁੰਦੀ ਹੈ, ਉਨ੍ਹਾਂ ਦੀ ਲੁੱਟ ਕਰਨੀ ਹੁੰਦੀ ਹੈ। ਇਹ ਠੀਕ ਹੈ ਕਿ ਇਸ ਗਦਰ ਨੇ ਲੋਕਾਂ ਦੀ ਜਾਗ੍ਰਿਤੀ ਵਿਚ ਵਾਧਾ ਕੀਤਾ, ਲੋਕਾਂ ਦੇ ਮਨਾਂ ਵਿਚ ਇਹ ਜਾਗ ਲਾਈ ਕਿ ਉਹ ਚਾਹੁਣ ਤਾਂ ਹਕੂਮਤਾਂ ਨੂੰ ਪਲਟਾ ਸਕਦੇ ਹਨ, ਅਰਸ਼ਾਂ ਵਾਲਿਆਂ ਨੂੰ ਫਰਸ਼ਾਂ 'ਤੇ ਪਟਕਾ ਸਕਦੇ ਹਨ, ਪਰ ਇਹ ਸਹੀ ਅਜ਼ਾਦੀ ਨਹੀਂ ਸੀ।

**ਅਜ਼ਾਦੀ ਦੇ ਗਲਤ ਖਿਆਲ ਦੀ ਗਲਤ ਵਰਤੋਂ:**

ਲੋਕਾਂ ਦੀ ਲੁੱਟ-ਖਸੁੱਟ ਅਤੇ ਜ਼ਬਰੋ-ਜ਼ੁਲਮ ਦਾ ਸਿਲਸਲਾ ਅੰਗਰੇਜ਼ਾਂ ਦੇ ਆਉਣ ਨਾਲ ਸ਼ੁਰੂ ਨਹੀਂ ਸੀ ਹੋਇਆ। ਉਸਤੋਂ ਪਹਿਲਾਂ ਵਾਲਾ ਸ਼ਾਸ਼ਕ ਵਰਗ ਵੀ ਤਾਂ ਇਹੀ ਕੁੱਝ ਕਰਦਾ ਆਇਆ ਸੀ। ਲੋਕ ਤਾਂ ਸਦੀਆਂ ਤੋਂ ਦੁਖੀ ਤੁਰੇ ਆ ਰਹੇ ਸਨ। ਇਹ ਸਾਰਾ ਜਮ੍ਹਾਂ ਹੋਇਆ ਗੁੱਸਾ, ਜੇਕਰ ਅੰਗਰੇਜ਼ ਨਾ ਆਉਂਦੇ ਤਾਂ ਸਾਡੇ ਦੇਸ਼ ਦੇ ਸਥਾਨਕ ਸ਼ਾਸ਼ਕਾਂ ਖਿਲਾਫ ਨਿਕਲਣਾ ਸੀ ਅਤੇ ਨਿਕਲ ਵੀ ਰਿਹਾ ਸੀ। ਆਪਾਂ ਲੇਖ ਦੀ ਸੀਮਤਾਈ ਹੋਣ ਕਰਕੇ ਇਤਿਹਾਸ ਵਿਚੋਂ ਇੱਕੋ ਹੀ ਟੂਕ ਦੇਣੀ ਚਾਹਾਂਗੇ। ਬਹਾਦਰ ਸ਼ਾਹ ਤੇ ਫਰਖਸਯਰ ਦੇ ਰਾਜ ਵੇਲੇ ਬੰਦਾ ਸਿੰਘ ਬਹਾਦਰ ਨੇ "ਜ਼ਮੀਨ ਹਲਵਾਹਕ ਦੀ" ਦਾ ਨਾਹਰਾ ਦੇ ਕੇ ਜਦੋਜਹਿਦ ਕੀਤੀ ਅਤੇ ਲੋਕਾਂ ਨੇ ਉਸਦਾ ਬਹੁਤ ਵੱਡੀ ਪੱਧਰ 'ਤੇ ਸਾਥ ਦਿੱਤਾ। ਇੱਥੋਂ ਤੱਕ ਕਿ ਜਿਨ੍ਹਾਂ ਖਿਲਾਫ ਉਹ ਜਦੋਜਹਿਦ ਕਰ ਰਿਹਾ ਸੀ, ਉਨ੍ਹਾਂ ਦੇ ਧਰਮ ਵਾਲੇ ਮੁਗਲ ਅਤੇ ਪਠਾਣ ਵੀ ਬੰਦਾ ਬਹਾਦਰ ਦੀ ਫੌਜ ਵਿਚ ਭਰਤੀ ਹੋ ਕੇ ਲੜੇ ਕਿਉਂਕਿ ਇਹ ਮੰਗ ਕੋਈ ਧਾਰਮਿਕ ਜਾਂ ਕਿਸੇ ਧਰਮ ਵਿਸ਼ੇਸ਼ ਖਿਲਾਫ ਨਾ ਹੋਕੇ ਲੋਕਾਂ ਦੀ ਸਾਂਝੀ ਮੰਗ ਸੀ ਅਤੇ ਹਕੂਮਤ ਵਿਰੁੱਧ ਸੀ ਜਿਸ ਨੇ ਲੋਕਾਂ ਨੂੰ ਨਪੀੜਿਆ ਹੋਇਆ ਸੀ। ਸੋ ਕਹਿਣ ਤੋਂ ਭਾਵ ਹੈ ਕਿ ਅੰਗਰੇਜ਼ਾਂ ਦੀ ਲੁੱਟ-ਖਸੁੱਟ ਅਤੇ ਜ਼ਬਰੋ-ਜ਼ੁਲਮ ਕਰਕੇ ਹੀ ਲੋਕਾਂ ਦਾ ਗੁੱਸਾ ਨਹੀਂ ਸੀ, ਉਹ ਤਾਂ ਪਹਿਲਾਂ ਵੀ ਸ਼ਾਸ਼ਕਾਂ ਤੋਂ ਫੋੜੇ ਵਾਂਙ ਅੰਬੇ ਪਏ ਸਨ। ਹਾਂ, ਅੰਗਰੇਜ਼ਾਂ ਦੇ ਆਉਣ 'ਤੇ ਉਨ੍ਹਾਂ ਨੇ ਇਸ ਸਾਰੇ ਕਾਸੇ ਵਿਚ ਹੋਰ ਵਾਧਾ ਕੀਤਾ। ਜਿੱਥੇ ਅੰਗਰੇਜ਼ਾਂ ਨੇ ਸਾਡੇ ਦੇਸ਼ 'ਤੇ ਕਾਬਜ਼ ਹੋਕੇ ਲੁੱਟ ਹੋਰ ਤਿੱਖੀ ਕੀਤੀ, ਉੱਥੇ ਵਿਦੇਸ਼ੀ ਹੋਣ ਕਰਕੇ ਲੋਕਾਂ ਦਾ ਧਿਆਨ ਵੀ ਮੁੱਖ ਤੌਰ 'ਤੇ ਉਨ੍ਹਾਂ ਵੱਲ ਹੀ ਸੇਧਤ ਹੋ ਗਿਆ। ਲੋਕ ਉਹਨਾਂ ਨੂੰ ਹੀ ਦੁਸ਼ਮਣ ਸਮਝਣ ਲੱਗ ਪਏ ਤੇ ਦੇਸੀਆਂ ਨੂੰ ਜਾਂ ਤਾਂ ਬਿਲਕੁਲ ਭੁੱਲ ਗਏ ਜਾਂ ਉਨ੍ਹਾਂ ਪ੍ਰਤਿ ਦੁਸ਼ਮਣੀ ਮੱਠੀ ਪੈ ਗਈ।

ਇਸ ਹਾਲਤ ਦਾ ਲਾਹਾ ਲੈਣ ਲਈ ਅੰਗਰੇਜ਼ਾਂ ਬਾਰੇ ਚੋਰ... ਚੋਰ... ਦਾ ਰੌਲਾ ਪਾਕੇ ਲੋਕਾਂ ਦੀ ਕਿਰਤ ਦੇ ਪਹਿਲੇ ਚੋਰ (ਰਜਵਾੜੇ, ਜਗੀਰਦਾਰ, ਵਪਾਰੀ, ਸੂਦਖੋਰ, ਕਾਰਖਾਨੇਦਾਰ ਆਦਿ) ਲੋਕਾਂ ਦੀ ਵਾਹਰ 'ਚ ਰਲ ਗਏ। ਜਜ਼ਬਾਤਾਂ ਦੇ ਵਹਿਣ 'ਚ ਲੋਕ ਦੋਸਤ-ਦੁਸ਼ਮਣਾਂ ਬਾਰੇ ਸਹੀ ਨਿਰਣਾ ਨਾ [illegible] ਸਕੇ ਕਿਉਂਕਿ ਜਜ਼ਬਾਤ ਨਿਰਣੇ ਨੂੰ ਧੁੰਦਲਾ ਕਰ ਦਿੰਦੇ ਹਨ। ਇਸ [illegible] ਲਈ ਪਹਿਲੇ ਚੋਰ ਵਰਗ ਦਾ ਸਾਰਾ ਧੜਾ ਲੋਕਾਂ ਦੇ ਜਜ਼ਬਾਤਾਂ ਨੂੰ ਆਪਣੇ ਹਿਤਾਂ ਵਿਚ ਵਰਤਣ ਲੱਗ ਪਿਆ। [illegible] ਉਹ ਅੰਗਰੇਜ਼ਾਂ ਨਾਲ ਵੀ ਸਾਂਢਾ-ਗਾਂਢਾ ਰੱਖਦੇ ਨਾਲ [illegible] ਨਾਲ ਹੋਰ ਰਿਆਇਤਾਂ ਲੈਣ ਲਈ ਅਜ਼ਾਦੀ....ਅਜ਼ਾ[illegible] ਦਾ ਢੋਲ ਵੀ ਪਿਟਦੇ। ਉਹ ਆਪਣੇ ਆਪਨੂੰ ਦੁੱਧ-[illegible] ਕੇ ਪੇਸ਼ ਕਰਦੇ ਹੋਏ ਲੋਕਾਂ ਦੇ ਗੁੱਸੇ ਨੂੰ ਆਪਣੇ ਹਿਤਾਂ [illegible] ਲਈ ਵਰਤਦੇ ਅਤੇ ਲੋਕਾਂ ਦੀ ਚੇਤਨਾ ਨੂੰ ਖੁੰਢਾ ਕਰਦੇ। [illegible] ਏ ਕੁ ਮਿਸਾਲਾਂ ਲੈਂਦੇ ਹਾਂ।

ਪਹਿਲੀ ਮਿਸਾਲ। 1857 ਦੇ ਗਦਰ 'ਚ ਅੰਗਰੇਜ਼ਾਂ ਦਾ ਸਾਥ ਦੇਣ ਵਾਲੇ ਜਗੀਰੂ ਰਈਸਾਂ ਨੂੰ ਅੰਗੇਰਜ਼ਾਂ ਨੇ ਸੁਗਾਤਾਂ ਵਜੋਂ "...ਕਈ ਸਾਮੰਤੀਸ਼ਾਹਾਂ ਨੂੰ ਰਾਜਾ ਅਤੇ ਨਵਾਬ ਦੇ ਸਨਮਾਨੇ ਖਤਾਬ ਦਿੱਤੇ ਗਏ; ਉਹਨਾਂ ਨੂੰ ਜ਼ਮੀਨੀ ਜਗੀਰਾਂ ਅਤੇ ਪੈਨਸ਼ਨਾਂ ਤੋਂ ਬਿਨਾਂ ਵੱਡੀਆਂ ਰਕਮਾਂ ਦਿੱਤੀਆਂ ਗਈਆਂ। ਕਈ ਰਾਜਿਆਂ, ਜਿਹਾ ਕਿ ਪਟਿਆਲਾ, ਜੀਂਦ ਅਤੇ ਗਵਾਲੀਅਰ ਦੇ ਰਾਜਿਆਂ ਅਤੇ ਰਾਮਪੁਰ ਦੇ ਨਵਾਬ ਨੂੰ...ਵਿਸ਼ਾਲ ਇਲਾਕੇ ਦਿੱਤੇ ਗਏ"

ਦੂਸਰੀ ਮਿਸਾਲ। ਮਹਾਤਮਾ ਗਾਂਧੀ ਨੇ ਵਾਇਸਰਾਇ ਦੀ ਕਾਰਜਕਾਰਨੀ ਕੌਂਸਲ ਦੇ ਇੱਕ ਮੈਂਬਰ ਗੋ ਵਿੰਟ ਨਾਲ ਮਿਤੀ 1 ਅਪ੍ਰੈਲ, 1939 ਨੂੰ ਇਕ ਵਾਇਦਾ ਇਉਂ ਕੀਤਾ ,"ਇਹ ਨੱਢੇ ਬੁੱਧੀਜੀਵੀਆਂ ਦੀ ਉਦਾਰਵਾਦ ਖਿਲਾਫ ਬਗਾਵਤ" ਕੋਈ ਖਤਰਾ ਨਹੀਂ ਹੈ, ਕਿਉਂਕਿ "ਇਹ ਇੱਕ ਗੁਜ਼ਰ ਰਿਹਾ ਪੜਾਅ ਹੈ, ਅਤੇ ਸਿਰਫ ਕਾਲਜੀਏਟਾਂ ਤੱਕ ਹੀ ਸੀਮਤ ਹੈ... ਜਿੱਥੋਂ ਤੱਕ ਮਜ਼ਦੂਰ ਬੇਚੈਨੀ ਦਾ ਸਬੰਧ ਹੈ,.. ਉਸਨੂੰ ਇਸਤੋਂ ਵੀ ਕੋਈ ਭੈ ਨਹੀਂ ਕਿਉਂਕਿ ਉਨ੍ਹਾਂ ਦੀ ਗਿਣਤੀ 20 ਲੱਖ ਤੋਂ ਜ਼ਿਆਦਾ ਨਹੀਂ ਹੈ...ਜ਼ਰਈ ਬੇਚੈਨੀ ਤੋਂ ਕਿਤੇ ਜ਼ਿਆਦਾ ਵਧੇਰੇ ਖਤਰਾ ਹੈ, ਪ੍ਰੰਤੂ ਕਾਂਗਰਸ ਜੇਕਰ ਅਹਿੰਸਾ ਦੀ ਵਰਤੋਂ ਕਰਦੀ ਰਹਿੰਦੀ ਹੈ ਤਾਂ ਇਹ ਵੀ ਇੱਕ ਜ਼ਾਬਤੇ ਦੇ ਅੰਦਰ ਰਹਿਣ ਲਈ ਬੱਝਿਆ ਹੋਇਆ ਹੈ। ਅਹਿੰਸਾ ਵਿਚ ਵਿਸ਼ਵਾਸ਼ ਵਾਲੇ ਅਸੀਂ ਇਸ ਨਾਲ ਨਜਿੱਠਣ ਦੀ ਕੋਸ਼ਿਸ਼ ਕਰ ਰਹੇ ਹਾਂ। ਜੇਕਰ ਅਸੀਂ ਅਸਫਲ ਵੀ ਹੁੰਦੇ ਹਾਂ ਫਿਰ ਵੀ ਅਸੀਂ ਚੀਨ ਦੇ ਰਸਤੇ ਤੇ ਨਹੀਂ ਜਾਵਾਂਗੇ...(ਚੀਨ ਅੰਦਰ ਕਿਸਾਨਾਂ ਨੇ ਮਜ਼ਦੂਰਾਂ ਦੀ ਅਗਵਾਈ 'ਚ ਹਥਿਆਰਬੰਦ ਜਦੋਜਹਿਦ ਸ਼ੁਰੂ ਕੀਤੀ ਹੋਈ ਸੀ...ਲੇਖਕ)" ਇਸਤੋਂ ਸਾਫ ਹੋ ਜਾਂਦਾ ਹੈ ਕਿ ਗਾਂਧੀ, ਬੁੱਧੀਜੀਵੀਆਂ, ਮਜ਼ਦੂਰਾਂ ਅਤੇ ਕਿਸਾਨਾਂ ਦੀਆਂ ਬਗਾਵਤਾਂ ਨਾਲ ਨਜਿੱਠਣ ਲਈ ਕਾਂਗਰਸੀ ਵਰਕਰ ਤਿਆਰ ਕਰ ਰਿਹਾ ਸੀ ਨਾ ਕਿ ਇਨ੍ਹਾਂ ਨੂੰ ਸਹਿਯੋਗ ਕਰਕੇ ਅੰਗਰੇਜ਼ਾਂ ਤੋਂ ਮੁਕਤੀ ਦਿਵਾਉਣ ਦੀ। ਮਹਾਤਮਾ ਗਾਂਧੀ ਵੱਲੋਂ ਮਜ਼ਦੂਰਾਂ ਪ੍ਰਤਿ ਕਹੇ ਸ਼ਬਦ ਵੀ [illegible] 1920 ਵਿਚ ਉਸਨੇ ਕਿਹਾ ਸੀ,"ਸਾਨੂੰ ਮਜ਼ਦੂਰਾਂ [illegible] ਸਾਂਢਾ ਨਹੀਂ ਕਰਨਾ ਚਾਹੀਦਾ। [illegible] ਰਾਜਨੀਤਕ ਹਿੱਤ ਲਈ [illegible] ਭਾਵ ਮਜ਼ਦੂਰ [illegible]

... ਤੌਰ 'ਤੇ ਸਾਡੇ ਦੇਸ਼ ਵਿੱਚੋਂ ਜਾਣ ਦੀ ਆਗਿਆ ਦੇਣ ਤੱਕ ਪਿਚਕਿਆ ਦਿੱਤਾ। ਕੀ ਕਿਸੇ ਕੌਮ ਦੇ ਇਨਸਾਨਾਂ ਦੀ ਕਿਸੇ ਹੋਰ ਦੇਸ਼ ਅੰਦਰ ਮੌਜੂਦਗੀ ਨੂੰ ਹੀ ਦੂਸਰੀ ਕੌਮ ਨੂੰ ਦਬਾਉਣ ਜਾਂ ਹਕੂਮਤ ਕਰਨਾ ਕਿਹਾ ਜਾ ਸਕਦਾ ਹੈ? ਬਿਲਕੁਲ ਵੀ ਨਹੀਂ। ਅਸਲ ਵਿਚ ਦੇਖਿਆ ਤਾਂ ਇਹ ਜਾਣਾ ਹੁੰਦਾ ਹੈ ਕਿ ਕਿਸੇ ਦੇਸ਼-ਕੌਮ ਦੇ ਕੁਦਰਤੀ ਸੋਮਿਆਂ ਅਤੇ ਕਿਰਤ ਦੀ ਲੁੱਟ ਕੌਣ ਕਰ ਰਿਹਾ ਹੈ। ਪਰ ਅੰਗਰੇਜ਼ਾਂ ਵੇਲੇ ਸਾਡੇ ਦੇਸ਼ ਵਿਚਲੇ ਉਨ੍ਹਾਂ ਦੇ ਪਿੱਠੂਆਂ ਨੇ ਲੋਕ ਮਨਾਂ ਵਿਚ ਇਹ ਗੱਲ ਬਿਠਾਈ ਜਿਵੇਂ ਕਿਤੇ ਅੰਗਰੇਜ਼ਾਂ ਦੀ ਸਾਡੇ ਦੇਸ਼ ਵਿਚ ਹਾਜ਼ਰੀ ਹੀ ਸਾਡੇ ਦੇਸ਼ ਦੀ ਅਸਲੀ ਗੁਲਾਮੀ ਹੋਵੇ। ਉਨ੍ਹਾਂ ਵੱਲੋਂ ਕੀਤੀ ਜਾਂਦੀ ਲੁੱਟ ਤੇ ਜਾਂ ਤਾਂ ਬਿਲਕੁਲ ਹੀ ਪਰਦਾ ਪਾਈ ਰੱਖਿਆ ਜਾਂ ਬਹੁਤ ਮਲਵੀਂ ਜਿਹੀ ਜੀਭ ਨਾਲ ਗੱਲ ਕੀਤੀ ਜਾਂਦੀ ਰਹੀ। ਇਹ ਅਖੌਤੀ ਲੀਡਰ ਅੰਗਰੇਜ਼ ਸਰਮਾਏਦਾਰਾਂ ਖਿਲਾਫ ਲੜਾਈ ਦੀ ਅਗਵਾਈ ਆਪਣੇ ਹੱਥ ਵਿੱਚ ਰੱਖਣ ਵਿਚ ਕਾਮਯਾਬ ਰਹੇ ਅਤੇ ਇਸਨੂੰ ਸਹੀ ਦਿਸ਼ਾ 'ਚ ਨਾ ਜਾਣ ਦਿੱਤਾ। ਇਸੇ ਲਈ ਸਾਡਾ ਦੇਸ਼ ਟੋਟੇ-ਟੋਟੇ ਹੋਇਆ, ਸਾਡੇ ਦੇਸ਼ ਦੀ ਹਕੂਮਤ ਦੇਸੀ ਹਾਕਮਾਂ ਹੱਥ ਆ ਗਈ, ਅੰਗਰੇਜ਼ਾਂ ਦੀ ਚਮੜੀ ਵੀ ਬਚ ਗਈ ਅਤੇ ਦਮੜੀ ਵੀ ਭਾਵ ਅੰਗਰੇਜ਼ਾਂ ਸਾਡੇ ਦੇਸ਼ ਵਿਚ ਹਰ ਕਿਸਮ ਦਾ ਜ਼ਬਰੋ-ਜ਼ੁਲਮ ਕਰਕੇ ਸੁੱਕੇ ਵੀ ਨਿੱਕਲ ਗਏ ਅਤੇ ਅੰਗਰੇਜ਼ ਸਰਮਾਏਦਾਰਾਂ ਦੀ ਸਾਰੀ ਜਾਇਦਾਦ (ਜੋ ਅਸਲ ਵਿਚ ਸਾਡੇ ਦੇਸ਼-ਕੌਮ ਦੀ ਜਾਇਦਾਦ ਸੀ) ਨੂੰ ਕਾਨੂੰਨੀ ਤੌਰ 'ਤੇ ਅੰਗਰੇਜ਼ਾਂ ਨੂੰ ਦੇਣ ਦਾ ਸਮਝੌਤਾ ਕਰ ਲਿਆ ਗਿਆ, 'ਅਜ਼ਾਦੀ' ਐਲਾਨ ਦਿੱਤੀ ਗਈ। ਇਸ ਤਰ੍ਹਾਂ ਅਜ਼ਾਦੀ ਦੇ ਨਫੀ ਖਿਆਲ ਦੀ ਵਰਤੋਂ ਦੇਸੀ ਹਾਕਮਾਂ ਨੇ ਆਪਣੇ ਹਿਤ 'ਚ ਕੀਤੀ।

**ਅਜ਼ਾਦੀ ਦੇ ਗਲਤ ਅਰਥਾਂ ਦਾ ਵਿਰੋਧ:**

ਅਜ਼ਾਦੀ ਦੇ ਇਸ ਗਲਤ ਵਿਚਾਰ ਨੂੰ ਭਾਂਪਦਿਆਂ ਹੀ ਭਗਤ ਸਿੰਘ ਨੇ ਦਰਸਾਇਆ ਕਿ ਮਹਾਤਮਾ ਗਾਂਧੀ ਵੱਲੋਂ ਚਲਾਈ ਜਾ ਰਹੀ ਲਹਿਰ ਅੰਗਰੇਜ਼ਾਂ ਨਾਲ ਕਿਸੇ [illegible] ਸਮਝੌਤੇ ਵਿਚ ਖਤਮ ਹੋ ਜਾਵੇਗੀ ਭਾ[illegible] ਮਾਅਨਿਆਂ ਵਾਲੀ ਅਜ਼ਾਦੀ ਹਾ[illegible] ਉਨ੍ਹਾਂ ਨੇ ਕਿਹਾ ਸੀ,"[illegible] ਨਹੀਂ ਚਾਹੁੰਦੇ [illegible]

ਅੱਜ ਆਪਾਂ ਆਪਣੇ ਦੇਸ਼ ਅੰਦਰ ਹੀ ਝਾਤ ਮਾਰ ਕੇ ਇਹ ਵਰਤਾਰਾ ਦੇਖ ਸਕਦੇ ਹਾਂ। ਅਮੀਰ ਹੋਰ ਅਮੀਰ ਹੋਈ ਜਾਂਦੇ ਹਨ ਅਤੇ ਉਨ੍ਹਾਂ ਕੋਲ ਸੁਖ-ਸਹੂਲਤਾਂ ਤੋਂ ਵੀ ਵਾਧੂ ਪੈਸਾ ਹੋਈ ਜਾਂਦਾ ਹੈ। ਕੁੱਝ ਮਿਸਾਲਾਂ ਲਵੋ। ਓਲੰਪਿਕ ਐਸੋਸ਼ੀਏਸ਼ਨ ਦੇ ਪ੍ਰਧਾਨ ਸੁਰੇਸ਼ ਕਲਮਾਂਡੀ ਵਰਗੇ ਇੱਕ ਵਾਰੀ ਹਜ਼ਾਮਤ ਕਰਾਉਣ 'ਤੇ ਹੀ 50 ਹਜ਼ਾਰ ਰੁਪੈ ਖਰਚ ਕਰ ਦਿੰਦੇ ਹਨ ਜਦੋਂ ਕਿ ਕਿਸੇ ਮਜ਼ਦੂਰ ਦੀ ਸਾਲ ਭਰ ਦੀ ਤਨਖਾਹ ਵੀ ਇੰਨੀ ਨਹੀਂ ਹੁੰਦੀ ਅਤੇ ਨਾ ਹੀ ਪੰਜ ਕਿੱਲੇ ਦੀ ਮਾਲਕੀ ਵਾਲੇ ਕਿਸਾਨ ਦੀ ਕੁੱਲ ਬੱਚਤ ਹੀ ਸਾਲ ਵਿਚ ਇੰਨੀ ਬਣਦੀ ਹੈ। ਐਸ਼ਵਰੀਆ ਰਾਏ ਵਰਗੀਆਂ ਨੂੰ ਤਿੰਨ ਮਿੰਟ ਡਾਂਸ ਕਰਨ ਲਈ ਸਰਕਾਰੀ ਖਜ਼ਾਨੇ ਵਿਚੋਂ ਤਿੰਨ ਕਰੋੜ ਰੁਪੈ ਦਿੱਤੇ ਜਾ ਰਹੇ ਹਨ, ਪਰ ਤਿੰਨ ਘੰਟੇ ਮਿਹਨਤ ਕਰਨ ਵਾਲੀਆਂ ਕਿਰਤੀ ਔਰਤਾਂ ਨੂੰ ਸਿਰਫ 15 ਰੁਪੈ ਮਿਲ ਰਹੇ ਹਨ, ਇੱਕ ਪਾਸੇ ਪੀਣ ਲਈ ਪਾਣੀ ਨਹੀਂ ਹੈ ਪਰ ਦੂਸਰੇ ਪਾਸੇ ਉੱਚ-ਅਮੀਰ ਘਰਾਣਿਆਂ ਦੀ ਖੇਡ, ਗੋਲਫ, ਦੇ ਗੋਲਫ ਕੋਰਸ 'ਤੇ ਇੱਕ ਦਿਨ ਵਿਚ ਇੰਨਾ ਪਾਣੀ ਵਰਤਿਆ ਜਾ ਰਿਹਾ ਹੈ ਕਿ ਇਸ ਨਾਲ ਇੱਕ ਲੱਖ ਲੋਕਾਂ ਨੂੰ ਸਮੁੱਚੀ ਗਰਮੀ ਦੇ ਮੌਸਮ ਲਈ ਪੀਣ ਲਈ ਪਾਣੀ ਦਿੱਤਾ ਜਾ ਸਕਦਾ ਹੈ; ਇੱਕ ਪਾਸੇ ਭੁੱਖ ਨਾਲ ਮੌਤਾਂ ਹੋ ਰਹੀਆਂ ਹਨ ਦੂਸਰੇ ਪਾਸੇ 60,000 ਟਨ ਅਨਾਜ ਚੂਹੇ ਖਾ ਰਹੇ ਹਨ; ਇੱਕ ਪਾਸੇ 2000-01 ਦੇ ਸਾਲ ਲੋਕ ਸਭਾ ਦਾ ਖਰਚਾ ਇੱਕ ਅਰਬ ਸੱਤ ਕਰੋੜ ਤੀਹ ਲੱਖ ਹੋਇਆ ਦੂਸਰੇ ਪਾਸੇ ਬੇਰੁਜ਼ਗਾਰ ਜਦੋਂ ਰੁਜ਼ਗਾਰ ਦੀ ਮੰਗ ਕਰਦੇ ਹਨ ਤਾਂ 'ਖਜ਼ਾਨਾ ਖਾਲੀ' ਦਾ ਐਲਾਨ ਸੁਣਾ ਦਿੱਤਾ ਜਾਂਦਾ ਹੈ; ਇੱਕ ਪਾਸੇ ਸਰਕਾਰੀ ਪੈਮਾਨੇ ਅਨੁਸਾਰ ਆਪਣੀ ਸਿਹਤ 'ਤੇ 9 ਰੁਪੈ ਮਹੀਨਾ(ਯਾਨੀ ਗੋਲੀਆਂ ਦਾ ਇੱਕ ਪੱਤਾ ਖਰੀਦਣ ਵਾਲਾ) ਗਰੀਬ ਨਹੀਂ ਦੂਸਰੇ ਪਾਸੇ ਪ੍ਰਮੋਦ ਮਹਾਜਨ ਦੇ ਪੁੱਤਰ ਰਾਹੁਲ ਮਹਾਜਨ ਦੀ ਨਸ਼ੇ ਦੀ ਲਤ ਛੁਡਾਉਣ ਲਈ ਚਾਰ ਦਿਨਾਂ ਦਾ ਖਰਚਾ ਦੋ ਲੱਖ, ਚੁਰਾਸੀ ਹਜ਼ਾਰ, ਛੇ ਸੌ ਤੇਈ ਰੁਪੈ, ਚੁਰੰਜਾ ਪੈਸੇ ਹੋ ਰਿਹਾ ਹੈ; ਇਹ ਲਿਸਟ ਜਿੰਨੀ ਮਰਜ਼ੀ ਲੰਬੀ ਕਰ ਲਵੋ। ਕਹਿਣ ਤੋਂ ਭਾਵ ਇਹ ਕਿ ਸਾਡੇ ਸਮਾਜ ਅੰਦਰ ਸਪਸ਼ਟ ਤੌਰ 'ਤੇ ਦੋ ਵਿਰੋਧੀ ਕਿਸਮ ਦੀਆਂ ਜੀਵਨ ਹਾਲਤਾਂ ਬਣੀਆਂ ਹੋਈਆਂ ਹਨ- ਇੱਕ ਅੰਤਾਂ ਦੀਆਂ ਭੈੜੀਆਂ ਤੇ ਦੂਸਰੀਆਂ ਚੰਗੇਰੀਆਂ।

ਕਿਉਂ? ਸਿਰਫ ਇਸ ਕਰਕੇ ਕਿ ਕਿਰਤੀਆਂ ਦੀ ਲੁੱਟ ਦਾ ਵਧਦੇ ਜਾਣਾ ਅਤੇ ਕਿਰਤ-ਕਮਾਈ ਦਾ ਇੱਕ ਧਿਰ ਕੋਲ ਜਮ੍ਹਾਂ ਹੁੰਦੇ ਜਾਣਾ। ਸਿੱਧੀ ਜਿਹੀ ਗੱਲ ਜੇਕਰ ਤੁਸੀਂ ਕਿਤੇ ਮਿੱਟੀ ਦਾ ਢੇਰ ਲਾਉਣਾ ਚਾਹੋ ਤਾਂ ਕਿਤੇ ਤਾਂ ਟੋਆ ਪਾਉਣਾ ਹੀ ਪਵੇਗਾ। ਬਸ, ਕਿਰਤ ਦੇ ਫਲ ਦੇ ਜੇਕਰ ਅੰਬਾਰ ਲੱਗਦੇ ਹਨ ਤਾਂ ਕਿਤੇ ਕਿਰਤ ਦੇ ਪਿੜ 'ਚ ਟੋਏ ਵੀ ਪੈਂਦੇ ਹਨ। ਇਹ ਕਿਰਤ ਦੀ ਲੁੱਟ ਤੇ ਆਧਾਰਤ ਪ੍ਰਬੰਧ ਦਾ ਸਿੱਟਾ ਹੈ। ਸੋ ਜਿੰਨਾ ਚਿਰ ਇਹ ਪ੍ਰਬੰਧ ਹੈ, ਉਨ੍ਹਾਂ ਚਿਰ ਗਰੀਬਾਂ ਦੀ ਜੂਨ ਪਸ਼ੂਆਂ ਵਾਲੀ ਅਤੇ ਅਮੀਰ ਧਿਰ ਦੀ ਹਾਲਤ ਸ਼ਾਹੀ ਬਣੀ ਰਹਿਣੀ ਹੈ। ਜੇਕਰ ਗਰੀਬੀ ਹੈ ਤਾਂ ਮੁਥਾਜ਼ਗੀ ਬਣੀ ਰਹਿਣੀ ਹੈ। ਫਿਰ ਅਜ਼ਾਦੀ ਕਿਵੇਂ? ਕਿਉਂਕਿ **ਲੋੜਵੰਦ ਕਦੇ ਅਜ਼ਾਦ ਨਹੀਂ ਹੁੰਦਾ।** ਉਸਨੂੰ ਤਾਂ ਹੱਥ ਅੱਡਣੇ ਹੀ ਪੈਣੇ ਹਨ, ਕਿਸੇ ਦੀ ਅਧੀਨਗੀ ਮੰਨਣੀ ਹੀ ਪੈਣੀ ਹੈ।

ਪਰ ਕਿਰਤ ਦੀ ਲੁੱਟ ਕੋਈ ਮਨੁੱਖ ਇਸ ਕਰਕੇ ਹੀ ਕਰ ਸਕਦਾ ਹੈ ਕਿ ਉਹ ਪੈਦਾਵਾਰ ਦੇ ਸਾਧਨਾਂ ਦਾ ਮਾਲਕ ਹੁੰਦਾ ਹੈ। ਜਿਵੇਂ ਕਾਰਖਾਨੇਦਾਰ ਦੇ ਸਬੰਧ ਵਿਚ ਸਰਮਾਏਦਾਰ ਮਾਲਕ ਹੁੰਦਾ ਹੈ, ਜਗੀਰਦਾਰੀ ਵੇਲੇ ਜਗੀਰ ਦਾ ਮਾਲਕ ਆਦਿ। ਸੋ ਗੱਲ ਪੈਦਾਵਾਰੀ ਸਾਧਨਾਂ ਦੀ ਨਿੱਜੀ ਮਾਲਕੀ 'ਤੇ ਆ ਮੁਕਦੀ ਹੈ। ਸਵਾਲ ਇਹ ਨਹੀਂ ਹੁੰਦਾ ਹੈ ਕਿ ਸਰਮਾਏਦਾਰ-ਜਗੀਰਦਾਰ ਗੋਰਾ ਹੈ , ਕਾਲਾ ਹੈ, ਚਿੱਟਾ ਹੈ, ਭੂਰਾ ਹੈ। ਪਰ ਜਿਵੇਂ ਆਪਾਂ ਦੇਖਿਆ ਹੈ ਕਿ ਅੰਗਰੇਜ਼ਾਂ ਵੇਲੇ ਲੁਟੇਰੇ ਪ੍ਰਬੰਧ ਦੀ ਥਾਂ ਨਸਲੀ ਆਧਾਰ 'ਤੇ ਸਿਰਫ ਅੰਗਰੇਜ਼ਾਂ ਨੂੰ ਹੀ ਦੁਸ਼ਮਣ ਸਮਝਿਆ ਗਿਆ (ਭਾਵੇਂ ਉਹ ਸਨ ਵੀ) ਪਰ ਪੈਦਾਵਾਰੀ ਸਾਧਨਾਂ ਦੀ ਗੁਲਾਮੀ ਵਾਲਾ ਅਸਲੀ ਕਾਰਨ ਬਾਰੇ ਲੋਕਾਂ ਨੂੰ ਅੰਧੇਰੇ 'ਚ ਰੱਖਿਆ ਗਿਆ ਅਤੇ ਇਸਨੂੰ ਬਹੁਤ ਘੱਟ ਹਿੱਸੇ ਨੇ ਹੀ ਸਮਝਿਆ।

**ਅਜ਼ਾਦੀ ਦੇ ਅਸਲੀ ਅਰਥ:**

ਹੁਣ ਆਪਾਂ ਦੇਖਦੇ ਹਾਂ ਕਿ ਇਸ ਤਰ੍ਹਾਂ ਨਾਲ ਅਜ਼ਾਦੀ ਦਾ ਅਸਲ ਮਤਲਬ ਕੀ ਹੁੰਦਾ ਹੈ। ਕੀ ਅੰਗਰੇਜ਼ਾਂ ਦੇ ਚਲੇ ਜਾਣ ਨੂੰ ਹੀ ਅਜ਼ਾਦੀ ਦਾ ਨਾਮ ਦਿੱਤਾ ਜਾ ਸਕਦਾ ਹੈ? ਭਾਵੇਂ ਅੰਗਰੇਜ਼ਾਂ ਦੇ ਚਲੇ ਜਾਣਾ ਠੀਕ ਹੈ ਪਰ ਇਹ ਸਹੀ ਅਜ਼ਾਦੀ ਨਹੀਂ। ਕਿਉਂਕਿ ਕਿਸੇ ਵੀ ਇੱਕ ਖਾਸ ਤਬਕੇ/ਜਮਾਤ ਨੂੰ ਦੂਸਰਿਆਂ ਦੀ ਲੁੱਟ-ਚੋਂਘ ਕਰਨ ਅਤੇ ਵਗੈਰ ਕੰਮ ਕੀਤਿਆਂ ਜਿਉਣ ਦੀ ਅਜ਼ਾਦੀ ਨੂੰ ਲੋਕਾਈ ਦੀ ਅਜ਼ਾਦੀ ਨਹੀਂ ਕਿਹਾ ਜਾ ਸਕਦਾ। ਜੇਕਰ ਕਿਸੇ ਇੱਕ ਜਮਾਤ ਲਈ ਅਜ਼ਾਦੀ ਹੈ ਤਾਂ ਦੂਸਰੀ ਲਈ ਗੁਲਾਮੀ। ਅੰਗਰੇਜ਼ਾਂ ਲਈ ਅਜ਼ਾਦੀ ਸੀ ਤਾਂ ਸਾਡੇ ਦੇਸ਼ ਲਈ ਗੁਲਾਮੀ, ਇਹ ਵੀ ਤਾਂ ਕਿਰਤ ਦੀ ਲੁੱਟ ਦੇ ਲੁਟੇਰੇ ਰਿਸ਼ਤੇ ਹੀ ਸਨ। ਸਾਡੇ ਦੇਸ਼ ਦੇ ਕਿਰਤੀ ਲੋਕ ਕਿਰਤ ਕਰਦੇ ਸਨ ਅਤੇ ਅੰਗਰੇਜ਼ ਸਰਮਾਏਦਾਰ ਲੁੱਟਦੇ ਸਨ। ਇਸੇ ਤਰ੍ਹਾਂ ਹੀ ਹੁਣ ਵੀ ਰਹੇਗਾ। ਇਸ ਲਈ ਕਿਸੇ ਵੀ ਇਕ ਧੜੇ ਦੀ ਅਜ਼ਾਦੀ ਦੂਸਰੇ ਧੜੇ ਦੀ ਅਜ਼ਾਦੀ ਵਾਸਤੇ ਜ਼ੁਲਮ ਦਾ ਅਰਥ ਦਿੰਦੀ ਹੈ। ਜਦੋਂ ਆਜੜੀ ਕਿਸੇ ਬੱਕਰੀ ਨੂੰ ਬਘਿਆੜ ਤੋਂ ਬਚਾਉਂਦਾ ਹੈ ਤਾਂ ਬੱਕਰੀ ਤਾਂ ਉਸਨੂੰ ਆਪਣਾ ਮੁਕਤੀਦਾਤਾ ਸਮਝਕੇ ਉਸਦਾ ਧੰਨਵਾਦ ਕਰਦੀ ਹੈ ਪਰ ਬਘਿਆੜ, ਆਜੜੀ ਦੇ ਇਸੇ ਹੀ ਕੰਮ ਨੂੰ ਆਪਣੀ ਅਜ਼ਾਦੀ (ਬੱਕਰੀ ਨੂੰ ਝਪਟਕੇ ਖਾਣ ਦੀ ਅਜ਼ਾਦੀ) ਵਿਚ ਵਿਘਨ ਸਮਝਦਾ ਹੋਇਆ ਆਜੜੀ ਨੂੰ ਬੁਰਾ ਭਲਾ ਕਹਿੰਦਾ ਹੈ। ਸਪਸ਼ਟ ਹੈ ਕਿ ਬੱਕਰੀ ਅਤੇ ਬਘਿਆੜ ਵਾਸਤੇ ਆਜ਼ਾਦੀ ਦੀ ਪ੍ਰੀਭਾਸ਼ਾ ਇਕੋ ਨਹੀਂ ਹੋ ਸਕਦੀ।

ਇਸ ਲਈ ਆਰਥਕ ਬਰਾਬਰੀ ਤੋਂ ਬਿਨਾਂ ਮਨੁੱਖ ਲਈ



ਕੋਈ ਅਜ਼ਾਦੀ ਨਹੀਂ ਭਾਵ ਪੈਦਾਵਾਰ ਦੇ ਸਾਧਨਾਂ ਦੀ ਨਿੱਜੀ ਮਾਲਕੀ ਹੋਣ ਤੱਕ ਇਹ ਸੰਭਵ ਨਹੀਂ ਕਿਉਂਕਿ ਇਹ ਇੱਕ ਵਿਸ਼ੇਸ਼ ਧੜੇ ਨੂੰ ਜ਼ਿੰਦਗੀ ਮਾਨਣ ਦੇ ਕਾਬਲ ਬਣਾਉਂਦਾ ਹੈ ਜਿਸ ਦੀਆਂ ਉਦਾਹਰਣਾਂ ਆਪਾਂ ਪਹਿਲਾਂ ਲੈ ਚੁੱਕੇ ਹਾਂ।

ਅਜ਼ਾਦੀ ਦਾ ਅਸਲ ਮਤਲਬ ਭਰਪੂਰ ਜ਼ਿੰਦਗੀ ਨੂੰ ਮਾਨਣਾ ਹੈ। ਹਰ ਮਨੁੱਖ ਆਪਣੇ ਸਰੀਰ ਨੂੰ ਕੁੱਲੀ, ਗੁੱਲੀ ਅਤੇ ਜੁੱਲੀ ਦੀ ਮੁਢਲੀਆਂ ਲੋੜਾਂ ਦੀ ਪੂਰਤੀ ਲਈ ਆਰਥਕ ਤੌਰ 'ਤੇ ਸਮਰੱਥ ਹੋਵੇ। ਇਸ ਦੇ ਨਾਲ ਹੀ ਹਰ ਮਨੁੱਖ ਲਈ ਆਪਣੇ ਮਨ ਨੂੰ ਸਿਖਿਅਤ ਕਰਨ, ਆਪਣੀ ਸਖਸ਼ੀਅਤ ਦਾ ਵਿਕਾਸ ਕਰਨ ਅਤੇ ਵਿਅਕਤੀਤਵ ਦੀ ਹੋਂਦ ਜਤਾਉਣ ਦੇ ਢੁੱਕਵੇਂ ਮੌਕੇ ਪ੍ਰਾਪਤ ਹੋਣ। ਮਿਸਾਲ ਵਜੋਂ ਅੱਜ ਗਰੀਬਾਂ ਦੇ ਬੱਚੇ ਪੜ੍ਹ ਨਹੀਂ ਸਕਦੇ ਕਿਉਂਕਿ ਉਹ ਗਰੀਬ ਹਨ। ਗੱਲ ਇਹ ਨਹੀਂ ਕਿ ਉਹਨਾਂ ਵਿਚ ਪੜ੍ਹਨ ਦੀ ਰੁਚੀ ਤੇ ਬੁੱਧੀ ਨਹੀਂ ਬਲਕਿ ਉਹਨਾਂ ਨੂੰ ਪੜ੍ਹਨ ਦੇ ਮੌਕੇ ਪ੍ਰਾਪਤ ਨਹੀਂ। ਇਸੇ ਲਈ ਇਸ ਮਹਾਨ ਸ਼ਹੀਦ ਨੇ ਗਰੀਬਾਂ ਨੂੰ ਜਾਹਲ ਕਹਿਣ ਵਾਲਿਆਂ 'ਤੇ ਚੋਟ ਕਰਦਿਆਂ ਲਿਖਿਆ ਸੀ ਕਿ,"ਤੁਹਾਡੀ ਜਾਚੇ ਕਿਸੇ ਚਮਾਰ ਜਾਂ ਭੰਗੀ ਦੇ ਅਨਪੜ੍ਹ ਪਰਿਵਾਰ ਵਿੱਚ ਜੰਮੇ ਬੰਦੇ ਦੀ ਕੀ ਹੋਣੀ ਹੋਏਗੀ? ਉਹ ਗਰੀਬ ਹੈ, ਇਸ ਲਈ ਉਹ ਪੜ੍ਹਾਈ ਨਹੀਂ ਕਰ ਸਕਦਾ।" ਵੇਸਵਾਗਮਨੀ ਵੀ ਗਰੀਬੀ ਦੀ ਕੁੱਖ 'ਚੋਂ ਜਨਮਦੀ ਹੈ। ਅੱਜ ਸਾਡੇ ਦੇਸ਼ 'ਚ 60 ਲੱਖ ਵੇਸਵਾਵਾਂ ਹਨ। ਇਨ੍ਹਾਂ ਵਿਚ 60% ਅਨੁਸੂਚਿਤ ਜਾਤੀਆਂ ਦੀਆਂ ਹਨ। 12 ਤੋਂ 15 ਸਾਲ ਦੀਆਂ ਯਾਨੀ 18 ਸਾਲ ਤੋਂ ਘੱਟ 35% ਹਨ। ਕੋਈ ਸੂਬਾ ਜਾਂ ਕੇਂਦਰ ਸ਼ਾਸ਼ਤ ਇਲਾਕਾ ਵੇਸਵਾਗਮਨੀ ਤੋਂ ਮੁਕਤ ਨਹੀਂ ਹੈ। ਗੱਲ ਕੀ, ਇੱਥੇ ਮਨੁੱਖ ਨੂੰ ਉਹ ਕੰਮ ਜਾਂ ਕੁਕਰਮ ਕਰਨ 'ਤੇ ਮਜ਼ਬੂਰ ਹੋਣਾ ਪੈ ਰਿਹਾ ਹੈ ਜੋ ਕੋਈ ਮਨੁੱਖੀ ਜ਼ਮੀਰ ਇਜ਼ਾਜਤ ਨਹੀਂ ਦਿੰਦੀ। ਇਹ ਅਜ਼ਾਦੀ ਨਹੀਂ, ਬਲਕਿ ਮਨੁੱਖੀ ਗੁਲਾਮੀ ਹੈ। ਅਤੇ ਇਹ ਸਭ ਕੁੱਝ ਸਾਡੇ ਸਮਾਜਕ-ਪ੍ਰਬੰਧ ਦੀ ਹੀ ਦੇਣ ਹੈ। ਬਸ, ਇਹ ਭਗਤ ਸਿੰਘ ਦੀ ਪ੍ਰਤਿਭਾ ਹੀ ਸੀ ਕਿ ਸਾਡੇ ਦੇਸ਼ ਵਿਚ ਉਸਨੇ ਪਹਿਲੀ ਵਾਰ ਅਤੇ ਵਿਆਪਕ ਪੱਧਰ 'ਤੇ ਮਨੁੱਖੀ ਗੁਲਾਮੀ ਦੀ ਅਸਲੀ ਜੜ੍ਹ ਲੁੱਟ 'ਤੇ ਉਸਰੇ ਸਮਾਜਕ-ਪ੍ਰਬੰਧ ਨੂੰ ਸਮਝਦਿਆਂ 'ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ' ਕਰਨ ਦੇ ਨਾਹਰੇ ਨੂੰ ਉਚਿਆਇਆ ਅਤੇ ਇਸਨੂੰ ਸਹੀ ਮਾਅਨਿਆਂ ਵਿਚ ਅਜ਼ਾਦੀ ਦਾ ਰਾਹ ਦੱਸਿਆ; ਇਸ ਸਮਾਜਕ-ਪ੍ਰਬੰਧ ਦਾ ਫਸਤਾ ਵੱਡਣ ਦੀ ਪ੍ਰੇਰਨਾ ਦਿੱਤੀ ਸੀ। ਹੁਣ ਦੇਖੋ ਕਿ ਜੇਕਰ ਇਸ ਸਮਾਜਕ-ਪ੍ਰਬੰਧ ਦਾ ਫਸਤਾ ਵੱਡਿਆ ਜਾਂਦਾ ਹੈ ਤਾਂ ਕੀ ਹੋਵੇਗਾ?

ਹੋਵੇਗਾ ਇਹੀ ਕਿ ਪੈਦਾਵਾਰ ਦੇ ਸਾਧਨਾਂ ਦਾ ਕੋਈ ਨਿੱਜੀ ਮਾਲਕ ਨਹੀਂ ਹੋਵੇਗਾ; ਜੋ ਵੀ ਕਿਰਤ ਰਾਹੀਂ ਪੈਦਾਵਾਰ ਹੋਵੇਗੀ ਉਹ ਸਭ ਦੀ ਸਾਂਝੀ ਮਾਲਕੀ ਹੋਵੇਗੀ ਅਤੇ ਜਿੰਨੀ ਵੀ ਪੈਦਾਵਾਰ ਵਧਦੀ ਜਾਵੇਗੀ ਉਹ ਸਾਰਿਆਂ ਲਈ ਜੀਵਨ ਦੀਆਂ ਹਰ ਕਿਸਮ ਦੀਆਂ ਸੁਖ ਸਹੂਲਤਾਂ ਵਿਚ ਵਾਧਾ ਕਰਦੀ ਤੁਰੀ ਜਾਵੇਗੀ। ਉਦੋਂ ਜਾਇਦਾਦ 'ਤੇ ਕਿਸੇ ਦੀ ਨਿੱਜੀ ਮਾਲਕੀ ਨਾ ਹੋਣ ਕਰਕੇ ਨਾ ਤਾਂ ਕੋਈ ਮਾਲਕ ਹੋਵੇਗਾ ਅਤੇ ਨਾ ਮਜ਼ਦੂਰ, ਇਸ ਲਈ ਉਦੋਂ ਧਿਰਾਂ ਨਹੀਂ ਹੋਣਗੀਆਂ; ਧਿਰਾਂ ਨਾ ਹੋਣ ਕਰਕੇ,ਧਿਰਾਂ ਦਰਮਿਆਨ ਟੱਕਰਾਂ ਨਹੀਂ ਹੋਣਗੀਆਂ; ਟੱਕਰਾਂ ਨਹੀਂ ਹੋਣਗੀਆਂ ਤਾਂ ਆਹ ਜਿਹੜੀਆਂ ਜਾਬਰ ਧਾੜਾਂ ਬਣਾਈਆਂ ਹਨ ਇਹ ਨਹੀਂ ਹੋਣਗੀਆਂ। ਇਨ੍ਹਾਂ ਨੂੰ ਡੰਡੇ ਅਤੇ ਬੰਬ ਵਰ੍ਹਾਉਣ ਵਾਲੇ ਕੰਮ ਤੋਂ ਹਟਾਕੇ ਪੈਦਾਵਾਰ ਦੇ ਅਮਲ ਵਿਚ ਲਾਇਆ ਜਾਵੇਗਾ; ਗਰੀਬੀ ਨਹੀਂ ਹੋਵੇਗਾ ਤਾਂ ਵੇਸਵਾਗਮਨੀ ਵਰਗੀਆਂ ਲਾਹਨਤਾਂ ਨਹੀਂ ਹੋਣਗੀਆਂ; ਜਾਇਦਾਦ 'ਤੇ ਕਿਸੇ ਵਿਅਕਤੀ ਵਿਸ਼ੇਸ਼ ਦੀ ਦੀ ਮਾਲਕੀ ਨਹੀਂ ਹੋਵੇਗੀ ਤਾਂ ਜਾਇਦਾਦ ਸਬੰਧੀ ਝਗੜੇ ਖਤਮ ਹੋ ਜਾਣਗੇ; ਨਾਲੇ ਜਦੋਂ ਸਾਰਿਆਂ ਦਾ ਹਿਤ ਸਾਂਝਾ ਹੋਵੇਗਾ ਤਾਂ ਉਦੋਂ ਉਹਨਾਂ ਦਰਮਿਆਨ ਝਗੜੇ ਨਹੀਂ ਹੋਣਗੇ ਅਤੇ ਅਮਨ-ਸ਼ਾਂਤੀ ਦਾ ਬੋਲਬਾਲਾ ਹੋਵੇਗਾ; ਨਿੱਜੀ ਜਾਇਦਾਦ ਤੇ ਕਿਸੇ ਦੀ ਮਾਲਕੀ ਨਾ ਹੋਣ ਕਰਕੇ ਔਰਤ ਅਤੇ ਮਰਦ ਦਰਮਿਆਨ ਵਖਰੇਵਾਂ ਖਤਮ ਹੋ ਜਾਵੇਗਾ, ਕਿਉਂਕਿ ਉਦੋਂ ਸਾਰਿਆਂ ਦੀ ਕਿਰਤ ਸਾਂਝੀ ਹੋਵੇਗੀ ਇਸ ਲਈ ਘਰੇਲੂ ਕੰਮ ਵੀ ਇਕੱਲੀ ਔਰਤ ਦਾ ਨਾ ਰਹਿਕੇ ਮਰਦ ਦਾ ਵੀ ਬਰਾਬਰ ਦਾ ਹੋ ਜਾਵੇਗਾ, ਸੋ ਘਰ ਵਿਚ ਕਿਸੇ ਕਿਸਮ ਦੇ ਕਲਾਹ-ਕਲੇਸ਼ ਦਾ ਆਧਾਰ ਖਤਮ ਹੋ ਜਾਵੇਗਾ, ਕਿਉਂਕਿ ਉਦੋਂ ਮਨੁੱਖ ਦਾ ਮਨੁੱਖ ਨਾਲ ਦੁਸ਼ਮਣੀ ਅਤੇ ਘ੍ਰਿਣਾ ਵਾਲਾ ਰਿਸ਼ਤਾ ਖਤਮ ਹੋ ਕੇ ਇੱਕ-ਦੂਸਰੇ ਪ੍ਰਤੀ ਸਤਿਕਾਰ ਵਾਲਾ ਬਣ ਜਾਵੇਗਾ, ਇਸ ਲਈ ਬਜ਼ੁਰਗਾਂ ਪ੍ਰਤੀ ਸਤਿਕਾਰ ਅਤੇ ਉਨ੍ਹਾਂ ਦੀ ਦੇਖ ਭਾਲ ਕਰਨੀ ਹਰ ਮਨੁੱਖ ਆਪਣਾ ਫਰਜ਼ ਸਮਝੇਗਾ ਅਤੇ ਬਜ਼ੁਰਗਾਂ ਨੂੰ ਆਪਣੀ ਵਡੇਰੀ ਉਮਰ ਵਿਚ ਕਿਸੇ ਕਿਸਮ ਦੀ ਪ੍ਰੇਸ਼ਾਨੀ ਦਾ ਸਾਹਮਣਾ ਨਹੀਂ ਕਰਨਾ ਪਵੇਗਾ। ਇਸ ਤੋਂ ਅੱਗੇ ਹੋਰ ਜਦੋਂ ਮਨੁੱਖ ਨੇ ਆਪਣੀਆਂ ਜੀਵਨ ਦੀਆਂ ਸਮੱਸਿਆਵਾਂ ਦਾ ਹੱਲ ਹਕੀਕੀ ਜ਼ਿੰਦਗੀ ਵਿਚ ਲੱਭ ਲਿਆ ਤਾਂ ਉਸਨੂੰ ਕਿਸੇ ਅਲੌਕਿਕ ਸ਼ਕਤੀ ਵੱਲ ਝਾਕ ਰੱਖਣ ਦੀ ਕੋਈ ਲੋੜ ਨਹੀਂ ਰਹੇਗੀ ਅਤੇ ਇਸ ਲਈ ਕਿਸੇ ਕਿਸਮ ਦਾ ਧਰਮ ਖੜਾ ਕਰਨ ਜਾਂ ਮੰਨਣ ਦੀ ਕੋਈ ਲੋੜ ਨਹੀਂ ਰਹਿ ਜਾਵੇਗੀ। ਇਸ ਲਈ ਸਮੁੱਚੀਆਂ ਧਾਰਮਿਕ ਧਾਰਨਾਵਾਂ ਆਪਣੇ ਆਪ ਹੀ ਤੇਜ਼ਹੀਣ ਹੋ ਜਾਣਗੀਆਂ ਅਤੇ ਇਹ ਸਥਾਨ ਮਨੁੱਖ ਆਪਣੇ ਹੋਰ ਹਿਤਾਂ ਲਈ ਵਰਤੇਗਾ। ਇਹ ਸੰਸਾਰ ਧਰਮ-ਰਹਿਤ ਹੋਣਾ ਵੀ ਚਾਹੀਦਾ ਹੈ ਕਿਉਂਕਿ ਇਸ ਨੇ ਬਹੁਤ ਇਨਸਾਨੀ ਖ਼ੂਨ ਕੀਤਾ ਹੈ। ਜਦੋਂ ਕੋਈ ਮਨੁੱਖ ਗਿਨੀਜ਼ ਬੁੱਕ ਆਫ ਵਰਲਡ ਰੀਕਾਰਡ ਦੇਖਦਾ ਹੈ ਤਾਂ ਪਤਾ ਚਲਦਾ ਹੈ ਕਿ ਲਗਭਗ ਅੱਜ ਤੱਕ ਦੁਨੀਆਂ ਅੰਦਰ ਮਨੁੱਖਾ ਜਾਤੀ 70 ਅਰਬ ਦੀ ਗਿਣਤੀ 'ਚ ਹੋਈ ਅਤੇ ਇਸ ਵਿਚੋਂ ਅੰਦਾਜ਼ਨ 50 ਅਰਬ ਇਨਸਾਨ ਸਿੱਧੇ ਜਾਂ ਅਸਿੱਧੇ ਰੂਪ ਵਿਚ ਧਰਮ ਦੇ ਨਾਂ ਹੇਠ ਮੌਤ ਦੇ ਮੂੰਹ ਗਏ।

ਇਹੋ ਜਿਹੇ ਬ[illegible]ਰਾਬਰੀ ਵਾਲੇ ਸਮਾਜ ਵਿੱਚ ਇੱਕ ਪੱਖ ਹੋਰ ਹੋਵੇਗਾ ਕਿ [illegible] ਉਦੋਂ ਕੋਈ ਮਨੁੱਖ ਕਿਸੇ ਘਰ ਵੀ ਜਨਮ ਲੈਂਦਾ ਹੈ ਤਾਂ [illegible]ਗੇ-ਮਾੜੇ ਕਰਮਾਂ ਦਾ ਸਵਾਲ ਹੀ ਨਹੀਂ ਉੱਠੇਗਾ ਅਤੇ ਨਾ ਹੀ ਕਾਲਪਨਿਕ 'ਵਿਉ-ਮਾਤਾ' ਵੱਲੋਂ ਲਿਖੇ 'ਲੇਖਾਂ' ਦਾ ਭਰਮ ਪੈਦਾ ਹੋ ਸਕੇਗਾ ਕਿਉਂਕਿ ਉਦੋਂ ਸਭ ਬਰਾਬਰ ਹੋਣ ਕਰਕੇ ਕਿਸੇ ਦੇ ਮਨ ਵਿਚ ਇਹ ਸਵਾਲ ਉੱਠਣ ਦਾ ਆਧਾਰ ਹੀ ਨਹੀਂ ਹੋਵੇਗਾ ਕਿ ਫਲਾਣੇ ਨੇ ਪਿਛਲੇ ਜਨਮ ਵਿਚ ਕੋਈ ਚੰਗੇ ਕਰਮ ਕੀਤੇ ਸਨ ਜਾਂ ਫਿਰ 'ਵਿਉ ਮਾਤਾ' ਨੇ ਉਸਦੇ 'ਚੰਗੇ ਲੇਖ' ਲਿਖੇ ਸਨ ਤਾਂ ਉਹ ਚੰਗੇ ਘਰੇ ਜੰਮ ਪਿਆ। ਇਸ ਤੋਂ ਇਲਾਵਾ ਉਦੋਂ ਸਭ ਦਾ ਜੀਵਨ ਖੁਸ਼ਹਾਲ ਅਤੇ ਸੁਰੱਖਿਅਤ ਹੋਵੇਗਾ, ਇਸ ਲਈ ਕਿਸੇ ਨੂੰ ਮੁਕਤੀ ਦੀ ਲੋੜ ਨਹੀਂ ਹੋਵੇਗੀ ਸਗੋਂ ਹਰ ਮਨੁੱਖ ਵੱਧ ਤੋਂ ਵੱਧ ਮਨੁੱਖੀ ਜੀਵਨ ਦੀ ਇੱਛਾ ਰੱਖੇਗਾ, ਇਸ ਲਈ ਧਾਰਮਿਕ ਮੁਕਤੀ ਵਾਲਾ ਸੰਕਲਪ ਹੀ ਆਪਣੇ ਆਪ ਹੀ ਮਨੁੱਖੀ ਮਨ ਵਿੱਚੋਂ ਉੱਡ-ਪੁੱਡ ਜਾਵੇਗਾ। ਕਿਉਂਕਿ ਮੁਕਤੀ ਅਤੇ ਨਰਕ-ਸਵਰਕ ਦਾ ਕਾਲਪਨਿਕ ਸੰਕਲਪ ਵੀ ਮਨੁੱਖ ਨੇ ਔਖਿਆਈ ਵਾਲੀ ਜਿੰਦਗੀ ਦੇ ਕਾਰਨ ਨਾ ਸਮਝ ਵਿਚ ਆਉਣ ਕਰਕੇ ਹੀ ਬਣਾਇਆ ਹੋਇਆ ਹੈ।

ਸੋ ਭਗਤ ਸਿੰਘ ਦਾ ਜਨਮ ਦਿਨ ਮਨਾਉਣ ਦਾ ਅਰਥ ਇਹੀ ਹੈ ਕਿ ਉਸਦੇ 'ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ' ਕਰਨ ਵਾਲੇ ਨਾਹਰੇ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਇੱਥੇ ਬਰਾਬਰੀ ਵਾਲਾ ਅਤੇ ਨਿਆਂ-ਸੰਗਤ ਸਮਾਜ ਉਸਾਰਨ ਵੱਲ ਤੁਰਿਆ ਜਾਵੇ। ਉਸਦੇ ਵਿਚਾਰਾਂ ਨੂੰ ਬੰਦ ਪੋਥੀਆਂ ਵਿਚ ਹੀ ਨਾ ਰੱਖਿਆ ਜਾਵੇ ਬਲਕਿ ਇਨ੍ਹਾਂ ਨੂੰ ਅਮਲੀ ਜ਼ਿੰਦਗੀ ਵਿਚ ਲਾਗੂ ਕਰਨ ਲਈ ਆਪੋ-ਆਪਣੀ ਸਮਰੱਥਾ ਅਨੁਸਾਰ ਯਤਨ ਜੁਟਾਏ ਜਾਣ ਭਾਵੇਂ ਕੋਈ ਵਿਅਕਤੀ ਕਿਸੇ ਵੀ ਖੇਤਰ ਵਿਚ ਲੋਕਾਂ ਲਈ ਕੰਮ ਕਰ ਰਿਹਾ ਹੋਵੇ। ਭਗਤ ਸਿੰਘ ਦੇ ਜਨਮ ਦਿਨ ਮਨਾਉਣ ਦਾ ਅਰਥ ਤਾਂ ਇਹੀ ਹੈ। ਲੋਕ ਕਵੀ ਸੰਤ ਰਾਮ ਉਦਾਸੀ ਨੇ ਠੀਕ ਹੀ ਲਿਖਿਆਂ ਸੀ:

"ਸਾਡੇ ਵੀਰਾਂ ਨੂੰ ਵਰਜਕੇ ਘਰਾਂ ਅੰਦਰ,
ਜਿਉਂਦੀ ਮਾਰਿਓ ਨਾ ਸਾਡੀ ਆਬ ਮਾਤਾ।
ਭਗਤ ਸਿੰਘ ਦੀ ਮਾਤਾ ਬੇਸ਼ੱਕ ਬਣਿਓ,
ਹਾੜੇ ਬਣਿਓ ਨਾ ਕਿਤੇ ਪੰਜਾਬ ਮਾਤਾ।"

**ਭੁੱਲ ਦੀ ਸੋਧ: ਜੁਲਾਈ ਅਗਸਤ ਅੰਕ ਵਿੱਚ ਸਾਡੇ ਵਿਗਿਆਨੀ ਪੀਰੇ ਸਾਈਮਨ ਦੇ ਲੇਖਕ ਡਾ: ਗੁਰਬਖਸ਼ ਸਿੰਘ ਭੰਡਾਲ ਕਪੂਰਥਲਾ ਸਨ।**

**ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।**

### ਜਾਗੀ ਲੋਕ ਚੇਤਨਾ:

ਜਿਉਂ ਜਿਉਂ ਅੰਧਵਿਸ਼ਵਾਸ਼ਾਂ ਦੇ ਖਿਲਾਫ਼ ਤਰਕਸ਼ੀਲਤਾ ਦਾ ਪ੍ਰਚਾਰ ਪਾਸਾਰ ਹੋ ਰਿਹਾ ਹੈ ਤਿਵੇਂ ਤਿਵੇਂ ਹੀ ਲੋਕਾਂ ਦੀ ਚੇਤਨਾ ਜਾਗ ਰਹੀ ਹੈ। ਅੰਧਵਿਸ਼ਾਵਾਸ਼ਾਂ ਤੋਂ ਸੁਚੇਤ ਹੋਏ ਲੋਕ ਉਹਨਾਂ ਨੂੰ ਗੁੰਮਰਾਹ ਕਰਕੇ ਲੁੱਟਣ ਵਾਲੇ ਅਖੌਤੀ ਬਾਬਿਆਂ ਤੇ ਤਾਂਤਰਿਕਾਂ ਲਈ ਚੁਣੌਤੀ ਬਣ ਕੇ ਆਉਂਦੇ ਹਨ। ਜਿਸ ਦੇ ਸਿੱਟੇ ਵਜੋਂ ਅਸਲੀਅਤ ਸਾਹਮਣੇ ਆਉਂਦੀ ਹੈ ਤੇ ਝੂਠ ਦੀ ਹਾਰ ਹੁੰਦੀ ਹੈ। ਇਹ ਅਕਸਰ ਹੀ ਪੜ੍ਹਨ ਸੁਣਨ ਨੂੰ ਮਿਲਦਾ ਹੈ ਕਿ ਜਾਗੇ ਹੋਏ ਲੋਕ ਸਾਧ ਸਿਆਣਿਆਂ ਦੀਆਂ ਨੱਕ ਨਾਲ ਲਕੀਰਾਂ ਕਢਵਾਉਂਦੇ ਹਨ ਪ੍ਰੰਤੂ ਸੰਗਰੂਰ ਜਿਲ੍ਹੇ ਦੇ ਜੈਮਲ ਸਿੰਘ ਵਾਲਾ ਦੇ ਪਿੰਡ ਦੀ ਪੰਚਾਇਤ ਨੇ ਇੱਕ ਨਿਵੇਕਲੀ ਤੇ ਅਗਾਂਹਵਧੂ ਮਿਸਾਲ ਪੇਸ਼ ਕੀਤੀ ਹੈ ਜਿਹੜੀ ਦੂਸਰਿਆਂ ਲਈ ਰਾਹ ਦਰਸਾਵਾ ਬਣਨ ਦੀ ਸਮਰਥਾ ਰੱਖਦੀ ਹੈ।

ਹੋਇਆ ਇੰਜ ਕਿ ਇਸ ਪਿੰਡ ਵਿੱਚ ਚਾਰ ਜਣੇ ਪੁੱਛਾਂ ਦੇਣ ਦਾ ਧੰਦਾ ਕਰਦੇ ਸਨ। ਜਿਹੜੇ ਆਂਢ ਗੁਆਂਢ ਤੇ ਹੋਰਨਾਂ ਪਿੰਡ ਵਾਸੀਆਂ ਲਈ ਪ੍ਰੇਸ਼ਾਨੀ ਦਾ ਸਬੱਬ ਬਣੇ ਹੋਏ ਸਨ। ਪੰਚਾਇਤ ਵੱਲੋਂ ਵਿਰੋਧ ਕਰਨ ਤੇ ਤਿੰਨ ਜਣੇ ਤਾਂ ਇਸ ਧੰਦੇ ਤੋਂ ਤੋਬਾ ਕਰ ਗਏ ਪ੍ਰੰਤੂ ਇੱਕ ਅਖੌਤੀ ਮਾਈ ਅਮਰਜੀਤ ਕੌਰ ਪਤਨੀ ਗਿੰਦਰ ਸਿੰਘ ਨੇ ਆਪਣਾ ਕੰਮ ਜਾਰੀ ਰੱਖਿਆ। ਜਦ ਲੋਕਾਂ ਨੇ ਸੁਸਾਇਟੀ ਦੀ ਤਪਾ ਇਕਾਈ ਨਾਲ ਸੰਪਰਕ ਕਰਕੇ ਉਸ ਨੂੰ ਘੇਰਿਆ ਤਾਂ ਉਹ ਅੱਗੋਂ ਭੜਕ ਪਈ। ਉਸ ਨੇ ਤਰਕਸ਼ੀਲਾਂ ਦੀ ਚੁਣੌਤੀ ਕਬੂਲ ਕਰਨ ਦਾ ਦਾਅਵਾ ਕਰਦੇ ਹੋਏ ਆਪਣੀ 'ਗ਼ੈਬੀ ਸ਼ਕਤੀ' ਵਿਖਾਉਣ ਦੀ ਫੜ੍ਹ ਮਾਰ ਦਿੱਤੀ। ਇਹ ਸ਼ਕਤੀ ਸਿੱਧ ਕਰਨ ਲਈ ਉਹ ਆਪਣੇ ਕਿਸੇ ਅਖੌਤੀ ਗੁਰੂ ਕੋਲ ਵੀ ਜਾਂਦੀ ਰਹੀ ਪ੍ਰੰਤੂ ਉਸ ਨੂੰ ਕੁਝ ਵੀ ਹਾਸਿਲ ਨਾ ਹੋਇਆ ਤੇ ਆਖਿਰ ਉਸ ਨੇ ਪੰਚਾਇਤ ਦੇ ਸਾਹਮਣੇ ਤਰਕਸ਼ੀਲਾਂ ਤੋਂ ਲਿਖਤੀ ਮੁਆਫ਼ੀ ਮੰਗਦੇ ਹੋਏ ਆਖਿਆ ਕਿ ਉਸ ਕੋਲ ਕਿਸੇ ਕਿਸਮ ਦੀ ਕੋਈ ਸ਼ਕਤੀ ਨਹੀਂ ਹੈ ਤੇ ਉਹ ਅੱਗੇ ਤੋਂ ਅਜਿਹਾ ਧੰਦਾ ਨਹੀਂ ਕਰੇਗੀ। ਇਸ ਘਟਨਾ ਦੀ ਪਿੰਡ ਤੇ ਇਲਾਕੇ ਵਿੱਚ ਖੂਬ ਚਰਚਾ ਹੋਈ ਪਰ ਅਗਾਂਹਵਧੂ ਸੋਚ ਵਾਲੇ ਪਿੰਡ ਵਾਸੀਆਂ ਨੇ ਇੱਥੇ ਹੀ ਬੱਸ ਨਹੀਂ ਕੀਤੀ। ਉਹਨਾਂ ਪੰਚਾਇਤ ਵਿੱਚ ਮਤਾ ਪਕਾ ਕੇ ਇਹ ਮੁਨਿਆਦੀ ਕਰਵਾ ਦਿੱਤੀ ਕਿ ਪਿੰਡ ਦਾ ਕੋਈ ਵੀ ਵਿਅਕਤੀ ਪੁੱਛਾਂ ਆਦਿ ਦੇਣ ਦਾ ਧੰਦਾ ਨਹੀਂ ਕਰੇਗਾ। ਅਜਿਹਾ ਕਰਨ ਦੀ ਸੂਰਤ ਵਿੱਚ ਸਬੰਧਤ ਵਿਅਕਤੀ ਨੂੰ 5 ਹਜ਼ਾਰ ਰੁਪਏ ਜੁਰਮਾਨਾ ਕੀਤਾ ਜਾਵੇਗਾ। ਇਸ ਸਬੰਧੀ ਪਿੰਡ ਵਿੱਚ ਬਾਹਰੋਂ ਪੁੱਛਾਂ ਲੈਣ ਆਉਂਦੇ ਲੋਕਾਂ ਨੂੰ ਰੋਕਿਆ ਜਾਵੇਗਾ ਤੇ ਜੇਕਰ ਕੋਈ ਪਿੰਡ ਦਾ ਵਿਅਕਤੀ ਪੁੱਛ ਆਦਿ ਲੈਣ ਲਈ ਜਾਵੇਗਾ ਤਾਂ ਪੰਚਾਇਤ ਵੱਲੋਂ ਉਸ ਦਾ ਸਮਾਜਿਕ ਬਾਈਕਾਟ ਕਰਦੇ ਹੋਏ ਉਸ ਨਾਲੋਂ ਹਰ ਕਿਸਮ ਦਾ ਨਾਤਾ ਤੋੜ ਲਿਆ ਜਾਵੇਗਾ। ਪੰਚਾਇਤ ਦੇ ਇਸ ਉਸਾਰੂ ਫੈਸਲੇ ਦੀ ਇਲਾਕੇ ਵਿੱਚ ਖੂਬ ਚਰਚਾ ਹੈ ਤੇ ਹਾਲ ਦੀ ਘੜੀ ਸਮੁੱਚੇ ਪਿੰਡ ਵਾਸੀ ਫੈਸਲੇ ਤੇ ਡਟੇ ਹੋਏ ਹਨ। ਜੇਕਰ ਪਿੰਡਾਂ ਦੀਆਂ ਪੰਚਾਇਤਾਂ ਅਜਿਹੇ ਲੋਕ ਹਿਤੂ ਫੈਸਲੇ ਕਰਨ ਤਾਂ ਅੰਧਵਿਸ਼ਵਾਸ਼ਾਂ ਖਿਲਾਫ਼ ਲੜਾਈ ਹੋਰ ਵੀ ਸਾਰਥਿਕ ਸਾਬਤ ਹੋ ਸਕਦੀ ਹੈ।

**ਵੇਦ ਪ੍ਰਕਾਸ਼ ਤਪਾ**





# ਕਸਰਾਂ

**ਬਲਵਿੰਦਰ ਬਰਨਾਲਾ**

ਸਮੁੱਚਾ ਭਾਰਤੀ ਸੱਭਿਆਚਾਰ ਹੀ ਅਜਿਹਾ ਹੈ ਕਿ ਇਥੇ ਸਾਧਾ, ਸੰਤਾਂ, ਰਿਸ਼ੀਆਂ, ਮੁਨੀਆਂ ਨੇ ਜੋ ਵੀ ਕਿਹਾ ਉਸਨੂੰ ਅੰਧਵਿਸ਼ਵਾਸੀ ਲੋਕਾਂ ਪੂਰਨ ਸੱਚਾਈ ਦੇ ਤੌਰ ਤੇ ਸਵੀਕਾਰਿਆ ਜਦੋਂ ਕਿ ਬਹੁਤ ਕੁਝ ਬਾਰੇ ਇਹ ਸਿਆਣੇ ਕੁਝ ਵੀ ਨਹੀਂ ਜਾਣਦੇ ਸਨ।

ਮਨੁੱਖੀ ਦਿਮਾਗ ਦੀਆਂ ਗਤੀਵਿਧੀਆਂ ਜਾਨਣ ਵਾਲੇ ਮਹੱਤਵਪੂਰਨ ਤੱਥ ਤਾਂ ਫਰਾਇਡ ਦੇ ਆਗਮਨ 'ਤੇ ਹੀ ਸਾਹਮਣੇ ਆਏ। ਮਨੋਵਿਗਿਆਨ ਦੇ ਖੇਤਰ ਵਿੱਚ ਡਾ. ਸਿਗਮੰਡ ਫਰਾਇਡ ਨੇ ਬਹੁਤ ਵੱਡੇ ਮਾਅਰਕੇ ਮਾਰੇ। ਉਸਦੇ ਮਨੋਵਿਗਿਆਨ ਦਾ ਆਧਾਰ ਵਿਸ਼ੇਸ਼ ਤੌਰ ਤੇ ਵਿਅਕਤੀਆਂ ਵਿਚਲਾ ਸੈਕਸ ਹੀ ਰਿਹਾ। ਉਸਦਾ ਕਥਨ ਸੀ ਕਿ 80 ਫੀਸਦੀ ਤੋਂ ਉਪਰ ਮਾਨਸਿਕ ਬਿਮਾਰੀਆਂ ਦਾ ਆਧਾਰ ਕੇਵਲ ਸੈਕਸ ਹੀ ਹੈ। ਇਹ ਸੈਕਸ ਰੁਚੀਆਂ ਮਨੁੱਖ ਕਈ ਢੰਗਾਂ ਦੁਆਰਾ ਪ੍ਰਗਟ ਕਰਦਾ ਹੈ ਤੇ ਇਨ੍ਹਾਂ ਦੀ ਪੂਰਤੀ ਸੁਚੇਤ ਜਾ ਅਚੇਤ ਰੂਪ ਵਿੱਚ ਕਰਨ ਦੇ ਯਤਨ ਕਰਦਾ ਹੀ ਰਹਿੰਦਾ ਹੈ।

ਡਾ. ਫਰਾਇਡ ਅਨੁਸਾਰ ਵਿਰੋਧੀ ਸੈਕਸ ਪ੍ਰਤੀ ਖਿੱਚ ਸੁਤੇ ਸਿੱਧ ਹੈ ਜਿਸ ਨੂੰ ਕਿਸੇ ਤਰ੍ਹਾਂ ਵੀ ਪੂਰਨ ਰੂਪ ਵਿੱਚ ਨਹੀਂ ਦਬਾਇਆ ਜਾ ਸਕਦਾ। ਜਦ ਵੀ ਇਸ ਨੂੰ ਦਬਾਉਣ ਦਾ ਯਤਨ ਵਿਅਕਤੀ ਵੱਲੋਂ ਸਵੈ ਜਾਂ ਬਾਹਰਲੀਆਂ ਸ਼ਕਤੀਆਂ ਦੇ ਦਬਾਅ ਅਧੀਨ ਕੀਤਾ ਜਾਂਦਾ ਹੈ ਤਾਂ ਮਨੁੱਖੀ ਮਨ ਸਤ ਜਾਂਦਾ ਹੈ। ਮਨੁੱਖੀ ਮਨ ਅੰਦਰ ਕਈ ਕਿਸਮ ਦੇ ਉਤਰਾਅ ਚੜ੍ਹਾਅ ਉਤਪੰਨ ਹੋ ਜਾਂਦੇ ਹਨ। ਮਨੁੱਖ ਇਨ੍ਹਾਂ ਉਤਰਾਵਾਂ ਚੜ੍ਹਾਵਾਂ ਵਿਚੋਂ ਵਿਚਰਦਾ ਕਈ ਵਾਰ ਆਪਣਾ ਮਾਨਸਿਕ ਤਵਾਜ਼ਨ ਖੋ ਬੈਠਦਾ ਹੈ। ਇਸ ਤਰ੍ਹਾਂ ਉਹ ਇੱਕ ਮਾਨਸਿਕ ਰੋਗੀ ਹੋ ਜਾਂਦਾ ਹੈ।

ਡਾ. ਫਰਾਇਡ ਨੇ ਤਾਂ ਇਥੋਂ ਤੱਕ ਵੀ ਸਪੱਸ਼ਟ ਕਰ ਦਿੱਤਾ ਸੀ ਕਿ ਜੇ ਮਾਂ ਪੁੱਤਰ ਪ੍ਰਤੀ ਵਿਸ਼ੇਸ਼ ਖਿੱਚ ਰੱਖਦੀ ਹੈ ਤਾਂ ਇਸ ਦਾ ਕਾਰਨ ਪੁੱਤਰ ਦਾ ਵਿਰੋਧੀ ਸੈਕਸ ਹੈ, ਜਿਸ ਨੂੰ ਉਸਨੇ ਇਡੀਪਸ ਕੰਪਲੈਕਸ ਦਾ ਨਾ ਦਿੱਤਾ ਹੈ। ਮੌਜੂਦਾ ਸਮਾਜ ਦੀ ਬਣਤਰ ਜਿਸ ਤਰ੍ਹਾਂ ਦੀ ਹੈ, ਉਸ ਵਿੱਚ ਮਾਂ ਪੁੱਤਰ ਵਿਚਕਾਰ ਵਿਰੋਧੀ ਸੈਕਸ ਦਾ ਮੇਲ ਵਰਜਿਤ ਹੈ ਸੋ ਮਾਂ ਆਪਣੀ ਸੈਕਸ ਰੁਚੀ ਦੀ ਪੂਰਤੀ ਅਚੇਤ ਰੂਪ ਵਿੱਚ ਕਰਦੀ ਹੈ। ਉਸਦਾ ਪੁੱਤਰ ਪ੍ਰਤੀ ਧੀ ਨਾਲੋਂ ਵਧੇਰੇ ਪ੍ਰੇਮ ਵੀ ਇਸੇ ਕਰਕੇ ਹੀ ਹੈ।

ਪਿਉ ਅਤੇ ਧੀ ਵਿਚਕਾਰ ਮੋਹ ਦੀ ਜਿਆਦਾ ਤੰਦ ਦਾ ਕਾਰਨ ਵੀ ਫਰਾਇਡ ਨੇ ਸੈਕਸ ਨੂੰ ਕਿਹਾ ਹੈ। ਜਿਸ ਨੂੰ ਉਹ ਇਲੈਕਟਰਾ ਕੰਪਲੈਕਸ ਦਾ ਨਾ ਦਿੰਦਾ ਹੈ।

ਉਪਰੋਕਤ ਸੰਖੇਪ ਵਿਵਰਨ ਤੋਂ ਸਾਡਾ ਇਹ ਮੰਤਵ ਹੈ ਕਿ ਕਸਰਾਂ ਕੋਈ ਭੂਤਾਂ ਪ੍ਰੇਤਾਂ ਕਰਕੇ ਨਹੀਂ ਹੁੰਦੀਆਂ ਸਗੋਂ ਇਸ ਪਿਛੇ ਕੁਝ ਮਨੋਵਿਗਿਆਨਕ ਕਾਰਨ ਕੰਮ ਕਰਦੇ ਹੁੰਦੇ ਹਨ। ਫਰਾਇਡ ਨੇ ਇਸ ਦਾ ਕਾਰਨ ਸੈਕਸ ਦੀ ਅਤ੍ਰਿਪਤੀ ਦੱਸਿਆ ਹੈ ਜਿਹੜਾ ਬਹੁਤ ਵੱਡੀ ਹੱਦ ਤੱਕ ਪ੍ਰਖਿਆ ਵੀ ਜਾ ਚੁੱਕਿਆ ਹੈ। ਪਰ ਇਸ ਕਾਰਨ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਕਾਰਨ ਹਨ। ਜਿਨ੍ਹਾਂ ਕਾਰਨ ਮਨੁੱਖੀ ਮਾਨਸਿਕਤਾ ਡਾਵਾਂਡੋਲ ਹੋ ਜਾਂਦੀ ਹੈ ਭਾਵ ਉਹ ਮਾਨਸਿਕ ਰੋਗੀ ਹੋ ਜਾਂਦਾ ਹੈ। ਇਸ ਪਿਛੇ ਹੋਰ ਕਾਰਨ ਹਨ ਜਿਸ ਤਰ੍ਹਾਂ ਆਰਥਿਕ ਸਮੱਸਿਆ, ਸਮਾਜਿਕ ਸਮੱਸਿਆ, ਨਸ਼ਿਆਂ ਦੀ ਧੱਤ, ਕਿਸੇ ਨਜ਼ਦੀਕੀ ਦਾ ਵਿਛੋੜਾ, ਵਰਤਾਰਿਆ ਨੂੰ ਸਮਝਣ ਤੋਂ ਅਸਮਰੱਥਾ, ਸਮਾਜ ਵਿੱਚ ਪਾਖੰਡੀ ਸਾਧਾਂ, ਸੰਤਾਂ ਦੁਆਰਾ ਫੈਲਾਏ ਵਹਿਮਾਂ ਭਰਮਾਂ ਤੇ ਇਨ੍ਹਾਂ ਪ੍ਰਤੀ ਗੰਭੀਰ ਡਰ ਆਦਿ। ਉਪਰ ਬਿਆਨ ਕੀਤੇ ਕਾਰਨਾਂ ਨੂੰ ਦੋ ਹੋਰ ਕਾਰਨ ਵੀ ਆਧਾਰ ਮੁਹੱਈਆ ਕਰਦੇ ਹਨ।

## ਵਾਤਾਵਰਨ ਅਤੇ ਮਨੁੱਖ ਦਾ ਜੀਵਨ ਆਧਾਰ

ਵਾਤਾਵਰਨ ਤੋਂ ਭਾਵ ਇਥੇ ਉਸ ਵਾਤਾਵਰਨ ਤੋਂ ਹੈ ਜਿਸ ਵਿੱਚ ਮਨੁੱਖ ਦਾ ਪਾਲਣ ਪੋਸ਼ਣ ਹੋਇਆ ਜਾਂ ਜਿਸ ਤਰ੍ਹਾਂ ਦੇ ਮਹੌਲ ਵਿੱਚ ਉਸਨੇ ਆਪਣੇ ਵਿਵਹਾਰ ਦੀ ਸਿਖਲਾਈ ਲਈ ਹੈ। ਦੂਸਰਾ ਕਾਰਨ ਹੈ ਮਨੁੱਖ ਦਾ ਕਿਸ ਵੰਸ਼ ਨਾਲ ਸਬੰਧ ਹੈ। ਇਸ ਤੋਂ ਭਾਵ ਹੈ ਕਿ ਮਨੁੱਖ ਕਿਸ ਕਿਸਮ ਦਾ ਦਿਮਾਗ ਤੇ ਨਾੜੀ ਪ੍ਰਬੰਧ ਵਿਰਸੇ ਤੋਂ ਲੈਕੇ ਜਨਮਿਆ ਹੈ।

ਜਿਸ ਮਨੁੱਖ ਨੂੰ ਉਸਾਰੂ ਵਾਤਾਵਰਨ ਮਿਲ ਜਾਂਦਾ ਹੈ, ਉਹੋ ਵਾਤਾਵਰਨ ਨਿਰੋਈ ਮਾਨਸਿਕਤਾ ਦਾ ਵਿਕਾਸ ਕਰਨ ਲਈ ਸਹਾਈ ਹੁੰਦਾ ਹੈ ਬੇਸ਼ਕ ਉਸਨੂੰ ਵਿਰਸੇ ਵਿੱਚ ਕੰਮਜੋਰ ਦਿਮਾਗੀ ਪ੍ਰਬੰਧ ਕਿਉਂ ਨਾ ਮਿਲਿਆ ਹੋਏ। ਮਾਨਸਿਕ ਸਮੱਸਿਆਵਾਂ 'ਚ ਵਿਚਰਨ ਦਾ ਉਸਨੂੰ ਵੱਲ ਆ ਜਾਂਦਾ ਹੈ। ਇਸ ਤੋਂ ਉਲਟ ਭਾਵੇਂ ਮਨੁੱਖ ਨੂੰ ਵਿਰਸੇ 'ਚ ਨਰੋਆ ਦਿਮਾਗ ਮਿਲਿਆ ਹੋਵੇ ਪ੍ਰੰਤੂ ਜਿਸ ਵਾਤਾਵਰਨ ਵਿੱਚ ਉਹ ਵਿਚਰ ਰਿਹਾ ਹੈ ਜੇ ਉਹ ਢਾਹੂ ਹੈ, ਵਹਿਮਾਂ ਭਰਮਾਂ ਅਤੇ ਅਨੇਕ ਪ੍ਰਕਾਰ ਦੇ ਡਰਾਂ ਤੋਂ ਦੂਸ਼ਤ ਹੈ ਤਾਂ ਅਜਿਹਾ ਮਨੁੱਖ ਵੀ ਮਾਨਸਿਕ ਰੋਗੀ ਬਣਨ ਦੀਆਂ ਵਧੇਰੇ ਸੰਭਾਵਨਾਵਾ ਰੱਖਦਾ ਹੈ।

ਮਨੁੱਖ ਦੀ ਮਾਨਸਿਕਤਾ ਵਿੱਚ ਆਇਆ ਅਸਾਵਾਂਪਣ ਉਸ ਪਿਛੇ ਕੰਮ ਕਰਦੇ ਕਾਰਨਾਂ ਕਰਕੇ ਹੈ। ਜੇ ਅਸੀਂ ਇਨ੍ਹਾਂ ਕਾਰਨਾਂ ਨੂੰ ਦੂਰ ਕਰਨ ਜਾਂ ਮਨੁੱਖੀ ਸੋਚ ਨੂੰ ਠੀਕ ਦਿਸ਼ਾ ਵੱਲ ਮੋੜਣ ਵਿੱਚ ਸਫਲ ਹੋ ਜਾਂਦੇ ਹਾਂ ਤਾਂ ਮਨੁੱਖ ਆਪਣੀ ਮਾਨਸਿਕ ਬਿਮਾਰੀ 'ਤੇ ਕਾਬੂ ਪਾਉਣ ਦੇ ਸਮਰੱਥ ਹੋ ਜਾਂਦਾ ਹੈ।

ਪਾਖੰਡੀ ਸਿਆਣੇ ਸਾਧ, ਸੰਤ ਵਗੈਰਾ ਊਟ ਪਟਾਂਗ ਤੇ ਤੱਥ ਰਹਿਣ ਭਵਿੱਖਬਾਣੀਆਂ ਦੁਆਰਾ ਜਿੱਥੇ ਸਧਾਰਨ ਲੋਕਾਂ ਵਿੱਚ ਵਹਿਮ ਫੈਲਾਉਂਦੇ ਹਨ, ਉਥੇ ਭੂਤਾਂ ਪ੍ਰੇਤਾਂ ਦੇ ਤੱਥਹੀਣ ਸੰਕਲਪ ਨੂੰ ਤੂਲ ਦਿੰਦੇ ਹਨ ਤੇ ਮਾਨਸਿਕ ਰੋਗੀਆਂ ਦੀ ਦਸ਼ਾ ਨੂੰ ਹੋਰ ਵਗਾੜਦੇ ਹਨ। ਇਸ ਪਿੱਛੇ ਉਹਨਾਂ ਦਾ ਦੋਹਰਾ ਮੰਤਵ ਹੁੰਦਾ ਹੈ, ਇੱਕ ਤਾਂ ਇਹ ਇਸ ਤਰ੍ਹਾਂ ਆਪਣੇ ਸ਼ਰਧਾਲੂਆਂ ਦੀ ਗਿਣਤੀ ਵਿੱਚ ਬੇਸ਼ੁਮਾਰ ਵਾਧਾ ਕਰਕੇ ਆਪਣੀ ਸਮਾਜਿਕ ਮਾਨਤਾ ਬਣਾਉਣ ਵਿੱਚ ਸਫਲ ਹੋ ਜਾਂਦੇ ਹਨ ਤੇ ਦੂਸਰਾ ਇਨ੍ਹਾਂ ਹੀ ਸ਼ਰਧਾਲੂਆਂ ਦੀ ਅਸਿੱਧੀ ਲੁੱਟ ਕੀਤੀ ਜਾਂਦੀ ਹੈ। ਇਸ ਤਰ੍ਹਾਂ ਇਹ ਸਮਾਜਿਕ ਲੁਟੇਰੇ ਹੋਣ ਦਾ ਸਿੱਧਾ ਇਲਜ਼ਾਮ ਵੀ ਆਪਣੇ ਸਿਰ ਨਹੀਂ ਆਉਣ ਦਿੰਦੇ।

ਭਾਰਤੀ ਸਮਾਜ ਦੀ ਇਹ ਮਜਬੂਰੀ ਹੈ ਕਿ ਇਸ ਦਾ ਬਹੁਤ ਵੱਡਾ ਹਿੱਸਾ ਗਰੀਬੀ ਦੀ ਰੇਖਾ ਤੋਂ ਹੇਠਾਂ ਹੀ ਦਿਨ ਕਟੀ ਕਰ ਰਿਹਾ ਹੈ। ਹਰ ਵਸਤੂ ਦੀ ਕੀਮਤ ਅਸਮਾਨੀ ਚੜ੍ਹੀ ਹੋਈ ਹੈ ਤੇ ਸਧਾਰਨ ਵਿਅਕਤੀ ਦੀ ਖ੍ਰੀਦ ਸ਼ਕਤੀ ਤੋਂ ਬਾਹਰ ਹੈ। ਫਿਰ ਦਵਾਈਆਂ ਤਾਂ ਐਨੀਆਂ ਮਹਿੰਗੀਆਂ ਹਨ ਕਿ ਹਰ ਰੋਗੀ ਇਨ੍ਹਾਂ ਖਰਚਿਆਂ ਤੋਂ ਬਚਣ ਲਈ ਕੋਈ ਹੋਰ ਸੌਖਾ ਢੰਗ ਲੱਭਣ ਦਾ ਯ਼ਤਨ ਕਰਦਾ ਹੈ। ਇਸ ਕਰਕੇ ਸਾਧ ਸੰਤ, 'ਸਿਆਣੇ' ਆਦਿ ਪਾਖੰਡੀਆਂ ਦੀ ਪੁੱਛ ਪੈਂਦੀ ਹੈ ਤੇ ਇਹ 'ਸਿਆਣੇ' ਇਨ੍ਹਾਂ ਲੋਕਾਂ ਦੀ ਟੇਡੇ ਮੇਢੇ ਹਰ ਹਰਬਿਆਂ ਦੁਆਰਾ ਛਿੱਲ ਲਾਹੁੰਦੇ ਹਨ ਤੇ ਇਨ੍ਹਾਂ ਨੂੰ ਭੂਤਾਂ ਪ੍ਰੇਤਾਂ ਦੇ ਸਕੰਲਪਾਂ ਰਾਹੀਂ ਖੂਬ ਡਰਾਉਂਦੇ ਧਮਕਾਉਂਦੇ ਹਨ। ਅਜਿਹੇ ਡਰ ਜਿਥੇ ਸਧਾਰਨ ਲੋਕਾਂ ਨੂੰ ਹੋਰ ਵੀ ਜੋਖਮ ਵਿੱਚ ਪਾਉਂਦੇ ਹਨ। ਉਥੇ ਨਾਲ ਹੀ ਇਸ ਦਾ ਸਬੰਧਤ ਪ੍ਰੀਵਾਰਾਂ ਦੇ ਬੱਚਿਆਂ 'ਤੇ ਬਹੁਤ ਹੀ ਤੀਬਰ ਤੇ ਅਸੀਮ ਹੱਦ ਤੱਕ ਅਸਰ ਪੈਂਦਾ ਹੈ। ਅਜਿਹੇ ਡਰੇ ਹੋਏ ਬੱਚੇ ਜਦ ਆਪਣੇ ਸੰਗੀਆਂ ਸੰਗ ਖੇਡਦੇ ਹਨ ਤਾਂ ਇਹੋ ਡਰ ਉਨ੍ਹਾਂ ਅੱਗੇ ਪ੍ਰਗਟ ਕਰਦੇ ਹਨ ਤੇ ਇਸ ਤਰ੍ਹਾਂ ਸਮੁੱਚਾ ਵਾਤਾਵਰਣ ਦੂਸ਼ਤ ਹੋ ਜਾਂਦਾ ਹੈ ਤੇ ਮਾਨਸਿਕ ਬਿਮਾਰੀਆਂ ਦਾ ਆਧਾਰ ਬਣਦਾ ਹੈ, ਜਿਥੇ ਅਜਿਹੇ ਮਹੌਲ ਸਮਾਜ ਦੀ ਨਿਰੋਈ ਉਸਾਰੀ ਲਈ ਰੁਕਾਵਟ ਬਣਦਾ ਹੈ, ਉਥੇ ਵੇਹਲੇ ਰਹਿ ਕੇ ਖਾਣ ਵਾਲੇ ਪਾਖੰਡੀ ਸਿਆਣਿਆਂ, ਸਾਧਾਂ, ਸੰਤਾਂ ਲਈ ਅੰਧਵਿਸਵਾਸ਼ੀ ਸ਼ਰਧਾਲੂਆਂ ਦੀ ਗਿਣਤੀ ਵਿੱਚ ਧੜਾਧੜ ਵਾਧਾ ਕਰਦੀ ਹੈ, ਜਿਸ ਨਾਲ ਸਮਾਜ ਨੂੰ ਦੂਸ਼ਿਤ ਕਰਨ ਵਾਲੇ ਲੋਕਾਂ ਦੀ ਗਿਣਤੀ ਹੋਰ ਵੀ ਵਧੇਰੇ ਹੋ ਜਾਂਦੀ ਹੈ।

ਮੇਰੇ ਪਾਸ ਇੱਕ 26, 27 ਸਾਲਾਂ ਦੇ ਪੜ੍ਹੇ ਲਿਖੇ ਅਤੇ ਕਿਸੇ ਰਾਜਨੀਤਕ ਪਾਰਟੀ ਦੇ ਯੂਥ ਵਿੰਗ ਦੇ ਜਿਲਾ ਆਗੂ ਦਾ ਕੇਸ ਆਇਆ। ਭਾਵੇਂ ਇਹ ਨੌਜਵਾਨ ਆਪਣੀਆਂ ਰਾਜਨੀਤਕ ਗਤੀਵਿਧੀਆਂ ਵਿੱਚ ਕਾਫੀ ਸਰਗਰਮ ਅਤੇ ਦ੍ਰਿੜ ਸੀ ਪ੍ਰੰਤੂ ਉਸਦੇ ਅਚੇਤ ਵਿੱਚ ਕਿਸੇ ਪੀਰ ਦੀ ਆਤਮਾ ਜੋ ਭੂਤ ਦੇ ਰੂਪ ਵਿੱਚ ਦਿਖਾਈ ਦਿੰਦੀ ਸੀ, ਦਾ ਅਸੀਮ ਡਰ ਪਿਆ ਹੋਇਆ ਸੀ। ਮੇਰੇ ਇਥੇ ਇਸ ਕੇਸ ਨੂੰ ਸੰਖੇਪ ਵਿੱਚ ਦੱਸਣ ਦਾ ਇਹ ਅਰਥ ਹੈ ਕਿ ਇਸ ਤਰ੍ਹਾਂ ਦੂਸ਼ਿਤ ਸਮਾਜਿਕ ਵਾਤਾਵਰਣ ਮਾਨਸਿਕ ਬਿਮਾਰੀਆਂ ਦੀ ਜੜ੍ਹ ਹੈ। ਇਸ ਨੌਜਵਾਨ ਦੀ ਇੱਕ ਵਾਰ ਤਾਂ ਅਜਿਹੀ ਹਾਲਤ ਬਣ ਗਈ ਸੀ ਕਿ ਉਸਨੇ ਮੈਨੂੰ ਕਿਸੇ ਵਿਸ਼ੇਸ਼ ਸੱਦੇ ਦੁਆਰਾ ਬੁਲਾਇਆ।

ਇਸ ਨੌਜਵਾਨ ਦੇ ਬਚਪਨ ਵਿੱਚ ਕੁਝ ਅਜਿਹੀ ਘਟਨਾ ਵਾਪਰੀ ਜਦੋਂ ਉਹ ਅਜੇ ਇਸ ਘਟਨਾ ਦਾ ਵਿਸ਼ਲੇਸ਼ਣ ਕਰਨ ਦੇ ਅਸਮਰੱਥ ਸੀ। ਆਪਣੇ ਬਚਪਨ ਦਾ ਬਹੁਤਾ ਹਿੱਸਾ ਇਸ ਨੌਜਵਾਨ ਨੇ ਆਪਣੇ ਨਾਨਕੇ ਘਰ ਗੁਜਾਰਿਆ। ਨਾਨਕੇ ਘਰ ਪੀਰਾਂ, ਫਕੀਰਾਂ ਦੀ ਵਧੇਰੇ ਹੀ ਪੂਜਾ ਵਗੈਰਾ ਕੀਤੀ ਜਾਂਦੀ ਸੀ। ਇੱਕ ਵਾਰ ਉਸਦੇ ਮਾਮੇ ਦੇ ਵਿਆਹ ਸਮੇਂ ਉਸਦੇ ਮਾਮੇ ਅੰਦਰ ਪੀਰ ਦੀ ਰੂਹ ਬੋਲਣ ਲੱਗੀ। ਵਿਆਹ ਦੀ ਪਹਿਲੀ ਰਾਤ ਮਾਮੇ ਨੂੰ ਕੁਝ ਦਿੱਕਤਾਂ ਪੇਸ਼ ਆਈਆਂ। ਸਵੇਰੇ ਉੱਠਣ ਸਮੇਂ ਉਸਦੇ ਮਾਮੇ ਦੇ ਮਨ ਵਿੱਚ ਖਿਆਲ ਆਇਆ ਕਿ ਉਨ੍ਹਾਂ ਪੀਰ ਦੀ ਮਨਤਾ ਨਹੀਂ ਕੀਤੀ ਜਿਸ ਕਰਕੇ ਅਜਿਹਾ ਵਾਪਰਿਆ। ਉਸ ਸਮੇਂ ਇਸ ਨੌਜਵਾਨ ਦੀ ਉਮਰ ਤਕਰੀਬਨ 14, 15 ਸਾਲ ਸੀ। ਮਾਮੇ ਅੰਦਰ ਪੀਰ ਦੀ ਆਤਮਾ ਬੋਲਣ ਲੱਗੀ, ਕਿ ਉਸਦੀ ਪੂਜਾ ਕਿਉਂ ਨਹੀਂ ਕੀਤੀ ਗਈ ? ਕਿਉਂ ਨੀ ਮੇਰੇ ਮਜ਼ਾਰ ਤੇ ਦੀਵਾ ਜਗਾਇਆ ਗਿਆ। ਜਿਵੇਂ ਕਿ ਆਮ ਘਰਾਂ ਵਿੱਚ ਫਿਰ ਮਾਫੀ ਮੰਗੀ ਜਾਂਦੀ ਹੈ ਤੇ ਪੀਰ ਨੂੰ ਰਿਝਾਇਆ ਗਿਆ, ਉਸ ਦੇ ਕਹਿਣ ਅਨੁਸਾਰ ਸਾਰਾ ਕੁਝ ਕੀਤਾ ਗਿਆ ਤੇ ਮਾਮਾ ਠੀਕ ਹੋ ਗਿਆ। ਅਸਲੋਂ ਉਸਦੇ ਮਾਮੇ ਅੰਦਰ ਕੋਈ ਪੀਰ ਦੀ ਆਤਮਾ ਨਹੀਂ ਸੀ ਸਗੋਂ ਇਹ ਉਸਦੇ ਅਚੇਤ ਵਿੱਚ ਪਿਆ ਡਰ ਹੀ ਸੀ। ਇਸ ਥੋੜ੍ਹੀ ਬਹੁਤੀ ਪੂਜਾ ਨਾਲ ਉਸਦੇ ਅਚੇਤ ਦੀ ਸੰਤੁਸ਼ਟੀ ਹੋ ਗਈ, ਪ੍ਰੰਤੂ ਇਸ ਘਟਨਾ ਨੇ ਜਿਥੇ ਘਰ ਦੇ ਵਾਤਾਵਰਣ ਨੂੰ ਦੂਸ਼ਿਤ ਕੀਤਾ ਉਥੇ ਇਸ ਨੌਜਵਾਨ, ਜਿਹੜਾ ਉਸ ਸਮੇਂ ਅਜੇ ਅਜਿਹੇ ਵਰਤਾਰਿਆਂ ਨੂੰ ਸਮਝਣ ਤੋਂ ਅਸਮਰੱਥ ਸੀ, ਦੇ ਅਚੇਤ ਮਨ ਅੰਦਰ ਇਸ ਦਾ ਭਾਰੀ ਡਰ ਬੈਠਾ ਦਿੱਤਾ ਗਿਆ। ਇਹ ਡਰ ਉਮਰ ਦੇ ਵਿਕਸਤ ਹੋਣ ਨਾਲ ਹੋਰ ਵਧੇਰੇ ਵਧਦਾ ਗਿਆ ਤੇ ਇਹ ਨੌਜਵਾਨ ਅੱਜ ਅਜਿਹੀ ਸਥਿਤੀ ਵਿੱਚ ਅਪੜ ਗਿਆ ਸੀ।

ਇੱਕ ਹੋਰ ਘਟਨਾ ਵੀ ਇਸ ਦੂਸ਼ਿਤ ਵਾਤਾਵਰਨ ਦੀ ਦੇਣ ਸੀ। 14, 15 ਸਾਲਾਂ ਦਾ ਕਿਸ਼ੋਰ ਅਵਸਥਾ ਦਾ ਲੜਕਾ ਉਸਦੇ ਪਿਤਾ ਨੇ ਮੇਰੇ ਪਾਸ ਲਿਆਂਦਾ। ਜਦ ਇਸ ਲੜਕੇ ਤੋਂ ਪੁੱਛਿਆ ਗਿਆ ਕਿ ਉਸਨੂੰ ਕੌਣ ਦਿਸਦਾ ਹੈ ਤਾਂ ਉਸਦਾ ਜਵਾਬ ਸੀ ਕਿ ਜਦ ਵੀ ਮੈਂ ਸੌਂਦਾ ਹਾਂ ਤਾਂ ਚੀਕਾਂ ਮਾਰ ਕੇ ਉੱਠ ਖੜ੍ਹਦਾ ਹਾਂ। ਸੁੱਤਿਆਂ ਮੈਨੂੰ ਇੱਕ ਸਾਧ ਜਿਸ ਦੇ ਭਗਵੇ ਕੱਪੜੇ ਪਾਏ ਹੁੰਦੇ ਹਨ, ਦਿਖਾਈ ਦਿੰਦਾ ਹੈ ਤੇ ਕਹਿੰਦਾ ਹੈ, "ਮੈਂ ਤੈਨੂੰ ਪੜਨ ਨਹੀਂ ਦੇਣ, ਮੈਂ ਤੈਨੂੰ ਆਪਣੇ ਨਾਲ ਹੀ ਲੈਜਾਣਾ ਹੈ।" ਲੜਕਾ ਬੜਾ ਸਹਿਮਿਆ ਹੋਇਆ ਸੀ। ਲੜਕੇ ਦਾ ਬਾਪ ਜੋ



ਕਿਸੇ ਸਰਕਾਰੀ ਅਦਾਰੇ ਵਿੱਚ ਡਰਾਇਵਰ ਸੀ, ਲੜਕੇ ਨੂੰ ਰਾਜ਼ੀ ਕਰਵਾਉਣ ਵਾਸਤੇ ਬਹੁਤ ਸਾਰੇ 'ਸਿਆਣਿਆਂ', 'ਬਾਬਿਆਂ' ਪਾਸ ਉਸਨੂੰ ਲੈ ਜਾ ਚੁੱਕਿਆ ਸੀ ਤੇ ਹਜ਼ਾਰਾਂ ਰੁਪਏ ਚੜ੍ਹਾਏ ਵਜੋਂ ਭੇਂਟ ਕਰ ਚੁੱਕਿਆ ਸੀ। ਬੱਚੇ ਦੇ ਮਨ ਅੰਦਰ, ਘਰ ਅੰਦਰ ਭੂਤਾ ਪ੍ਰੇਤਾਂ ਦੀ ਮੰਨਤਾ ਕਰਨ ਕਰਕੇ ਅਜੀਬ ਡਰ ਬੈਠ ਗਏ ਸਨ। ਹੁਣ ਵਧੇਰੇ ਸਾਧਾਂ ਪਾਸ ਜਾਣ ਕਰਕੇ ਉਸਨੂੰ ਸਾਧ ਹੀ ਦਿਖਾਈ ਦਿੰਦੇ ਸਨ। ਸਾਧਾਂ ਪ੍ਰਤੀ ਇਸ ਕਿਸ਼ੋਰ ਉਮਰ ਦੇ ਲੜਕੇ ਦੇ ਮਨ ਅੰਦਰੋਂ ਡਰਾਂ ਨੂੰ ਸੰਮੋਹਨ ਨੀਂਦ ਦੁਆਰਾ ਸਾਫ ਕਰਨ ਉਪਰੰਤ ਲੜਕਾ ਆਪਣੀ ਪੜ੍ਹਾਈ ਠੀਕ ਠਾਕ ਕਰਨ ਲੱਗਾ।

ਵਾਤਾਵਰਣ ਵਾਲੇ ਪੱਖ ਨੂੰ ਅਸੀਂ ਕਾਫੀ ਵਿਚਾਰ ਲਿਆ ਹੈ। ਹੁਣ ਅਸੀਂ ਜੀਵਨ ਅਧਾਰ ਵਾਲੇ ਪੱਖ ਨੂੰ ਵਿਚਾਰਨਾ ਹੈ, ਜਿਨਾਂ ਵੰਸ਼ਾਂ ਅੰਦਰ ਮਾਪੇ ਜਾਂ ਉਨ੍ਹਾਂ ਦੇ ਵਡੇਰੇ ਕਮਜੋਰ ਸਖਸ਼ੀਅਤਾਂ ਸਨ, ਅਤੇ ਉਨ੍ਹਾਂ ਦੇ ਦਿਮਾਗਾਂ ਦੀ ਕਮਜੋਰ ਬਣਤਰ ਸੀ ਉਨ੍ਹਾਂ ਦੇ ਬੱਚਿਆਂ ਅੰਦਰ ਬਿਮਾਰੀਆਂ ਵਧੇਰੇ ਵੇਖੀਆਂ ਗਈਆਂ। ਇੰਗਲੈਂਡ ਤੋਂ ਤਰਕਸ਼ੀਲ ਸੁਸਾਇਟੀ ਦਾ ਇੱਕ ਸ਼ੁਭਚਿੰਤਕ ਮੇਰੇ ਪਾਸ ਆਇਆ, ਉਸਦੀ ਪਤਨੀ ਦਾ ਪ੍ਰੀਵਾਰ ਅਜਿਹਾ ਸੀ ਕਿ ਉਸ ਘਰ ਅੰਦਰ ਪਿਛੇ ਤੋਂ ਲੈ ਕੇ ਖੁਦਕਸ਼ੀ ਕਰਨ ਦੀ ਰੁਚੀ ਚਲੀ ਆ ਰਹੀ ਸੀ। ਉਸਦੀ ਪਤਨੀ ਹੋਰੀ ਸੱਤ ਭੈਣ ਭਰਾ ਸਨ। ਹੈਰਾਨੀ ਭਰੀ ਗੱਲ ਤਾਂ ਇਹ ਸੀ ਕਿ ਪਤਨੀ ਦੇ ਬਾਕੀ ਛੇ ਭੈਣ ਭਰਾ 42, 43 ਸਾਲ ਦੇ ਹੋਣ ਤੋਂ ਪਹਿਲਾਂ ਹੀ ਖੁਦਕਸ਼ੀ ਕਰ ਗਏ ਸਨ। ਪੂਰਨ ਹਿਸਟਰੀ ਜਾਣਨ ਤੋਂ ਪਤਾ ਲੱਗਾ ਕਿ ਉਹ ਹਰ ਔਕੜ ਸਮੇਂ ਪੂਰੀ ਤਰ੍ਹਾਂ ਘਬਰਾ ਜਾਂਦੇ ਸਨ, ਉਨ੍ਹਾਂ ਅੰਦਰ ਸੰਘਰਸ਼ ਦੀ ਜੋਤ ਮੱਠੀ ਪੈ ਚੁੱਕੀ ਸੀ। ਡਾਰਵਿਨ ਦੇ ਸਿਧਾਂਤ ਤੇ ਉਹ ਪੂਰੇ ਉਤਰੇ ਕਿ ਉਹੀ ਬਚਦਾ ਹੈ ਜੋ ਆਪਣੇ ਆਪ ਨੂੰ ਪੂਰਨ ਯੋਗ ਬਣਾਉਣ ਦਾ ਯਤਨ ਕਰਦਾ ਹੈ। ਉਹ ਸਭ ਇਸ ਦੂਸ਼ਿਤ ਸਮਾਜਿਕ ਵਾਤਾਵਰਣ ਦੇ ਆਪਣੇ ਆਪ ਨੂੰ ਪੂਰਨਯੋਗ ਨਾ ਬਣੇ ਸਕੇ। ਸਪੱਸ਼ਟ ਹੈ ਕਿ ਬਚਪਨ ਸਮੇਂ ਬੱਚਿਆਂ ਨੂੰ ਉਸਾਰੂ ਸਿਖਲਾਈ ਦਿੱਤੀ ਜਾਵੇ। ਉਸਾਰੂ ਸਿਖਲਾਈ, ਕਮਜੋਰ ਜੀਵਨ ਅਧਾਰ ਵਾਲਿਆਂ ਲਈ ਵੀ ਵਰਦਾਨ ਸਿੱਧ ਹੁੰਦੀ ਹੈ। ਬੱਚੇ ਦੀ ਆਦਤ ਹੀ ਪੁਆ ਦਿੱਤੀ ਜਾਵੇ ਕਿ ਨਿੱਕੀਆਂ ਨਿੱਕੀਆਂ ਔਕੜਾਂ ਮਾਪਿਆਂ ਦੇ ਸਹਾਰੇ ਤੋਂ ਹੀ ਸਵੈ ਹੱਲ ਕਰੇ। ਮਨੋਵਿਗਿਆਨਕ ਪੱਖ ਤੋਂ ਇਹ ਸਪੱਸ਼ਟ ਕਰ ਦਿੱਤਾ ਗਿਆ ਹੈ ਕਿ ਹਰ ਮਾਨਸਿਕ ਬਿਮਾਰੀ ਦੀ ਜੜ੍ਹ ਬਚਪਨ ਵਿੱਚ ਹੀ ਹੁੰਦੀ ਹੈ। ਭਾਵ ਬਚਪਨ ਸਮੇਂ ਬੱਚੇ ਨੂੰ ਸਿਖਲਾਈ ਕਿਸ ਤਰ੍ਹਾਂ ਦਿੱਤੀ ਜਾਂਦੀ ਹੈ। ਪ੍ਰਸਿੱਧ ਰੂਸੀ ਵਿਗਿਆਨੀ ਤੇ ਪ੍ਰੈਕਟੀਕਲ ਮਨੋਵਿਗਿਆਨ ਦੇ ਵਿਸ਼ੇਸ਼ ਮਾਹਰ ਪਾਵਤਲੋਵ ਨੇ ਜਾਨਵਰਾਂ ਉਪਰ ਕੀਤੇ ਆਪਣੇ ਤਰਜ਼ਬਿਆਂ ਰਾਹੀਂ ਸਿੱਧ ਕੀਤਾ ਕਿ ਕਿਸ ਤਰ੍ਹਾਂ ਕੁਝ ਘਟਨਾਵਾਂ ਜਿਨ੍ਹਾਂ ਦਾ ਠੀਕ ਵਿਸ਼ਲੇਸ਼ਣ ਜਦੋਂ ਨਹੀਂ ਹੋਇਆ ਹੁੰਦਾ ਅਸੀਮ ਡਰ ਪੈਦਾ ਕਰਦੀਆਂ ਹਨ। ਮਨੋਵਿਗਿਆਨੀਆਂ ਨੇ ਚੂਹਿਆਂ ਉਪਰ ਤਜ਼ਰਬੇ ਕੀਤੇ। ਇੱਕ ਪਾਸੇ ਚੂਹਿਆਂ ਨੂੰ ਭੁੱਖੇ ਰੱਖਿਆ ਜਾਂਦਾ ਹੈ ਤੇ ਦੂਜੇ ਪਾਸੇ ਮੱਕੀ ਦੇ ਦਾਣੇ ਕੁਝ ਇਸ ਤਰ੍ਹਾਂ ਰੱਖੇ ਜਾਂਦੇ ਹਨ ਕਿ ਜਿਨ੍ਹਾਂ ਰਸਤਿਆਂ ਤੋਂ ਚੂਹਿਆਂ ਨੂੰ ਗੁਜ਼ਰਨਾ ਪੈਂਦਾ ਹੈ, ਉੱਥੇ ਕੁਝ ਹਲਕੇ ਬਿਜਲੀ ਸ਼ੌਟ ਲਾਉਣ ਦਾ ਪ੍ਰਬੰਧ ਹੁੰਦਾ ਸੀ। ਇੱਕ ਪਾਸੇ ਖੁਰਾਕ ਉਨ੍ਹਾਂ ਲਈ ਮੁੱਢਲੀ ਲੋੜ ਸੀ ਦੂਸਰੇ ਪਾਸੇ ਮੌਤ ਦਾ ਡਰ। ਅਖੀਰ ਦੇਖਿਆ ਗਿਆ ਕਿ ਚੂਹੇ ਰਸਤੇ ਦੇ ਉਸ ਪੜ੍ਹਾਅ ਤੇ ਆਕੇ ਬੈਠ ਜਾਂਦੇ ਜਿਥੇ ਮੱਕੀ ਦੇ ਦਾਣੇ ਨੇੜਿਓਂ ਦਿਸਦੇ ਰਹਿੰਦੇ ਪਰ ਉਹ ਅੱਗ੍ਰੇ ਵਧਣ ਦੀ ਹਿੰਮਤ ਗੁਆ ਚੁੱਕੇ ਸਨ। ਮੇਰਾ ਮਤਲਬ ਇਨ੍ਹਾਂ ਤਜਬਿਆਂ ਰਾਹੀਂ ਇਹ ਦੱਸਣ ਦਾ ਹੈ ਕਿ ਜਦ ਮਾਪੇ ਬੱਚਿਆਂ ਨੂੰ ਹਰ ਔਕੜ ਸਮੇਂ ਜਾਂ ਤਾਂ ਸਹਾਰਾ ਦੇ ਕੇ ਅੱਗੇ ਲੈ ਜਾਂ ਫਿਰ ਵਾਰ ਵਰ ਡਰਾਉਂਦੇ ਹਨ ਤਾਂ ਬੱਚਿਆਂ ਅੰਦਰ ਹਰ ਔਕੜ ਸਮੇਂ ਡਰ ਦੀ ਇੱਕ ਅਸੀਮ ਸਥਿਤੀ ਪੈਦਾ ਹੋ ਜਾਂਦੀ ਹੈ। ਜੋ ਉਨ੍ਹਾਂ ਦੇ ਸਰੀਰਕ ਅਤੇ ਮਾਨਸਿਕ ਦੋਵਾਂ ਧਿਰਾਂ ਦੇ ਵਿਕਾਸ ਲਈ ਰੋੜਾ ਬਣ ਜਾਂਦੀ ਹੈ। ਕਮਜ਼ੋਰ ਜੀਵਕ ਅਧਾਰ ਵਾਲੇ ਬੱਚਿਆ ਨੂੰ ਠੀਕ ਸਿਖਲਾਈ ਦੁਆਰਾ ਨਿਰੋਈਆਂ ਸਖਸ਼ੀਅਤਾਂ ਵਿੱਚ ਢਾਹਲਿਆ ਜਾ ਸਕਦਾ ਹੈ।

## ਮਾਨਸਿਕ ਬਿਮਾਰੀਆਂ ਕੀ ਹਨ ?

ਮਾਨਸਿਕ ਬਿਮਾਰੀਆਂ ਸਰੀਰਕ ਬਿਮਾਰੀਆਂ ਤੋਂ ਵੱਖ ਹੁੰਦੀਆਂ, ਸਰੀਰਕ ਬਿਮਾਰੀਆਂ ਦੇ ਮਾਹਿਰਾਂ ਪਾਸ ਇਸ ਦਾ ਇਲਾਜ ਨਹੀਂ ਹੁੰਦਾ। ਸਰੀਰਕ ਬਿਮਾਰੀਆਂ ਪਿਛੇ ਕਾਰਨਾਂ ਦਾ ਅਧਾਰ ਖੁਰਾਕੀ ਘਾਟਾਂ ਜਾਂ ਫਿਰ ਬਿਮਾਰੀਆਂ ਦੇ ਕਿਟਾਣੂ ਹੁੰਦੇ ਹਨ। ਪਰ ਮਾਨਸਿਕ ਬਿਮਾਰੀਆਂ ਪਿੱਛੇ ਕਾਰਨ ਮਨੁੱਖੀ ਖਾਹਿਸ਼ਾ ਦਾ ਅਧੂਰਾ ਰਹਿਣਾ ਅਤੇ ਇਸ ਤੋਂ ਉਪਜਿਆ ਮਾਨਸਿਕ ਦਬਾਅ ਹੁੰਦਾ ਹੈ। ਇਨ੍ਹਾਂ ਦਾ ਇਲਾਜ ਮਨੋਵਿਗਿਆਨੀਆਂ ਰਾਹੀਂ ਕੀਤਾ ਜਾਂਦਾ ਹੈ। ਮਨੋਵਿਗਿਆਨੀ ਮਾਨਸਿਕ ਮਰੀਜਾਂ ਦੀਆਂ ਭਾਵਨਾਵਾਂ ਨੂੰ ਸਮਝਣ ਦਾ ਯਤਨ ਕਰਦੇ ਹਨ, ਉਹ ਵਿਅਕਤੀ ਦੀ ਸੋਚ ਨੂੰ ਪੂਰੀ ਤਰ੍ਹਾਂ ਸਮਝਣ ਲਈ ਉਸਦੇ ਬਚਪਨ ਦੀ ਹਿਸਟਰੀ ਵੀ ਧਿਆਨ ਅਧੀਨ ਲਿਆਉਂਦੇ ਹਨ। ਮਾਨਸਿਕ ਮਰੀਜਾਂ ਦੇ ਇਲਾਜ ਲਈ ਉਨ੍ਹਾਂ ਨਾਲ ਲੰਮੇ ਸੰਵਾਦ ਵਿੱਚ ਪਿਆ ਜਾਂਦਾ ਹੈ। ਉਨ੍ਹਾਂ ਅੰਦਰ ਪਾਏ ਜਾਂਦੇ ਡਰਾਂ ਦੀ ਵਿਗਿਆਨਕ ਵਿਆਖਿਆ ਕੀਤੀ ਜਾਂਦੀ ਹੈ। ਉਨ੍ਹਾਂ ਦੀ ਸੋਚ ਨੂੰ ਠੀਕ ਸੇਧ ਦੇਣ ਦਾ ਯਤਨ ਕੀਤਾ ਜਾਂਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵਰਤੀ ਜਾਂਦੀ ਸੰਮੋਹਕ ਨੀਂਦ ਦੀ ਵਿਧੀ ਇਸਦੀ ਸਹਾਇਕ ਵਿਧੀ ਹੈ ਜੋ ਵਿਅਕਤੀ ਦੇ ਅਚੇਤ ਵਿੱਚ ਪਏ ਡਰ ਨੂੰ ਅਤੇ ਵਹਿਮਾਂ ਨੂੰ ਸਾਫ ਕਰਨ ਵਿੱਚ ਪੂਰਨ ਸਹਾਈ ਹੁੰਦੀ ਹੈ। ਇਸ ਤਰ੍ਹਾਂ ਸਰੀਰ ਵਿਗਿਆਨੀ ਦਵਾਈਆਂ ਰਾਹੀ ਸਰੀਰਕ ਬਿਮਾਰੀਆਂ ਦੇ ਕਿਟਾਣੂਆਂ ਨੂੰ ਮਾਰ ਕੇ ਜਾਂ ਟੌਨਿਕਾਂ ਦੁਆਰਾ ਸਰੀਰਕ ਘਾਟਾਂ ਨੂੰ ਪੂਰ ਕੇ ਸਰੀਰ ਨੂੰ ਸਰੀਰਕ ਪੱਖੋਂ ਨਵਾਂ ਨਰੋਆ ਕਰ ਲੈਂਦੇ ਹਨ, ਉਸੇ ਤਰ੍ਹਾਂ ਮਨੋਵਿਗਿਆਨੀ ਮਾਨਸਿਕ ਮਰੀਜਾਂ ਦੀ ਸੋਚ ਬਦਲ ਕੇ ਉਨ੍ਹਾਂ ਨੂੰ ਉਸਾਰੂ ਸੁਝਾਅ ਦੇ ਕੇ ਉਨ੍ਹਾਂ ਦੇ ਵਿਚਾਰਾਂ ਨੂੰ ਬਦਲਕੇ ਉਨ੍ਹਾਂ ਨੂੰ ਯੋਗ ਜੀਵਨ ਜਿਉਣ ਦੇ ਢੰਗ ਸੁਝਾ ਕੇ ਹੌਸਲਾ ਤੇ ਨਿਡਰਤਾ ਬਖਸ਼ ਕੇ ਉਨ੍ਹਾਂ ਦਾ ਇਲਾਜ ਸੰਭਵ ਬਣਾਉਦੇ ਹਨ। ਜਿਸ ਤਰ੍ਹਾਂ ਕਿ ਕਈ ਮਾਨਸਿਕ ਬਿਮਾਰੀਆਂ ਕਈ ਸਰੀਰਕ ਕਮਜੋਰੀਆਂ ਤੋਂ ਉਪਜਦੀਆਂ ਹਨ,

ਉਥੇ ਉਹ ਸਰੀਰਕ ਵਿਗਿਆਨੀਆਂ ਨਾਲ ਮਿਲਕੇ ਚੱਲਦੇ ਹਨ। ਇੱਕ ਮਨੋਚਿਕਤਸ ਦਾ ਮਨੋਵਿਗਿਆਨੀ ਨਾਲੋਂ ਇਹੋ ਫਰਕ ਹੁੰਦਾ ਹੈ ਕਿ ਜਿਥੇ ਉਹ ਮਾਨਸਿਕ ਮਰੀਜ ਦਾ ਮਾਨਸਿਕ ਇਲਾਜ ਕਰਦਾ ਹੈ, ਉਥੇ ਉਸਦੇ ਨਾੜੀ ਸੰਸਥਾਨ ਵਿਚਲੀਆਂ ਕਮਜੋਰੀਆਂ ਨੂੰ ਸਮਝਕੇ ਦਵਾਈਆਂ ਤੇ ਟੌਨਿਕਾਂ ਦੇ ਜਰੀਏ ਉਨ੍ਹਾਂ ਘਾਟਾਂ ਨੂੰ ਵੀ ਪੂਰਦਾ ਹੈ। ਇਸ ਤਰ੍ਹਾਂ ਸਰੀਰਕ ਬਿਮਾਰੀਆਂ ਵਾਂਗ ਮਾਨਸਿਕ ਬਿਮਾਰੀਆਂ ਨੂੰ ਵੀ ਇਲਾਜ ਦੀ ਜਰੂਰਤ ਹੈ। ਮਾਨਸਿਕ ਬਿਮਾਰੀਆਂ, ਮਾਨਸਿਕ ਅਸਤੁੰਲਨ ਹੀ ਹੈ, ਜਿਸ ਪਿੱਛੇ ਕੁਝ ਖਾਹਿਸ਼ਾ ਦੀ ਅਪੂਰਤੀ ਦਾ ਦਬਾਅ ਕੰਮ ਕਰਦਾ ਹੈ। ਇਹ ਦਬਾਅ ਨੂੰ ਜਾਂ ਖਾਹਿਸ਼ਾ ਦੀ ਪੂਰਤੀ ਕਰਕੇ ਹਟਾਇਆ ਜਾਂਦਾ ਹੈ, ਜਾਂ ਫਿਰ ਮਾਨਸਿਕ ਰੋਗੀ ਦੇ ਸੋਚਣ ਦੀ ਦਿਸ਼ਾ ਬਦਲੀ ਜਾਂਦੀ ਹੈ ਤੇ ਜਿਸ ਨੁਕਤੇ ਤੇ ਉਹ ਵਧੇਰੇ ਕੇਂਦਰਿਤ ਰਹਿੰਦਾ ਹੈ, ਉਸਦੇ ਮਹੱਤਵ ਨੂੰ ਘਟਾ ਕੇ ਕਿਸੇ ਹੋਰ ਨੁਕਤੇ ਤੇ ਉਸਦਾ ਧਿਆਨ ਕੇਂਦਰਤ ਕੀਤਾ ਜਾਂਦਾ ਹੈ ਤੇ ਉਸ ਯੋਗ ਨੁਕਤੇ ਨੂੰ ਨੂੰ ਪਹਿਲੇ ਨਾਲੋਂ ਵਧੇਰੇ ਮਹੱਤਵ ਦਿੱਤਾ ਜਾਂਦਾ ਹੈ। ਜਿਸ ਨਾਲ ਮਾਨਸਿਕ ਰੋਗੀ ਦਾ ਇਲਾਜ ਸੰਭਵ ਹੋ ਜਾਂਦਾ ਹੈ।

ਕੀ ਫਿਰ ਬਾਬੇ, ਪਾਖੰਡੀ, ਜੋ ਸਿਆਣੇ ਹੋਣ ਦਾ ਢੋਂਗ ਰਚਦੇ ਹਨ, ਇਹ ਕੁਝ ਕਰਨ ਦੇ ਸਮਰੱਥ ਹਨ, ਇਹ ਸਿਰਫ ਅੰਧਵਿਸ਼ਵਾਸ਼ਾਂ ਦੀ ਤਰਕਹੀਣਤਾ ਹੀ ਹੈ ਜਿਹੜੀ ਉਨ੍ਹਾਂ ਨੂੰ ਬੇਵਜ੍ਹਾ ਇਨ੍ਹਾਂ ਪਖੰਡੀਆਂ ਦੇ ਚੁੰਗਲ ਵਿੱਚ ਬੁਰੀ ਤਰ੍ਹਾਂ ਫਸਾ ਦਿੰਦੀ ਹੈ, ਜਿਥੋਂ ਕਈ ਵਾਰ ਉਨ੍ਹਾਂ ਦਾ ਬਾਹਰ ਆਉਣਾ ਵੀ ਅਸੰਭਵ ਹੋ ਜਾਂਦਾ ਹੈ।

ਮਾਦੇ ਤੋਂ ਬਿਨ੍ਹਾਂ ਕੋਈ ਸੰਸਾਰਕ ਹੋਂਦ ਸੰਭਵ ਨਹੀਂ। ਮਾਦੇ ਤੋਂ ਬਿਨ੍ਹਾਂ 'ਆਤਮਾ' ਵੀ ਸੰਭਵ ਨਹੀਂ। ਸੋ ਜੀਵ ਦੇ ਅੰਤ ਨਾਲ ਹੀ ਉਸਦੀ ਹੋਂਦ ਦੀ ਸਮੁੱਚੀ ਕਹਾਣੀ ਦਾ ਹੀ ਅੰਤ ਹੋ ਜਾਂਦਾ ਹੈ। ਭੂਤਾਂ ਪ੍ਰੇਤਾਂ ਦਾ ਸਕੰਲਪ ਇੱਕ ਤਰਕਹੀਣ ਮਨੁੱਖੀ ਕਲਪਨਾ ਹੈ ਜਿਸਨੂੰ ਪਖੰਡੀ ਸਾਧਾਂ, ਸੰਤਾਂ ਅਤੇ ਸਿਆਣਿਆਂ ਆਪਣੇ ਲਾਭ ਹਿਤ ਤੂਲ ਤੇ ਹਵਾ ਦਿੱਤੀ ਹੈ। ਕਸਰਾਂ ਦੇ ਕੇਸ ਕੇਵਲ ਮਾਨਸਿਕ ਬੀਮਾਰੀਆਂ ਦੇ ਕੇਸ ਹਨ ਜਿਹਨਾਂ ਦਾ ਸਥਾਈ ਹੱਲ ਕੇਵਲ ਮਨੋਵਿਗਿਆਨੀ ਜਾਂ ਮਨੋਚਕਿਤਸਕ ਹੀ ਕਰ ਸਕਦਾ ਹੈ। ਮਨੋਵਿਗਿਆਨ ਮਨੁੱਖੀ ਦਿਮਾਗ ਅੰਦਰ ਸੁਚੇਤ ਜਾਂ ਅਚੇਤ ਰੂਪ ਵਿੱਚ ਚਲ ਰਹੀਆਂ ਗਤੀਵਿਧੀਆਂ ਨੂੰ ਸਮਝਦਾ ਹੈ ਅਤੇ ਇਸਦੇ ਨਾਲ ਹੀ ਉਸਨੂੰ ਮਨੁੱਖ ਦੀਆਂ ਮੁੱਢਲੀਆਂ ਲੋੜਾਂ ਦਾ ਵੀ ਪੂਰਨ ਅਹਿਸਾਸ ਹੁੰਦਾ ਹੈ ਜਿਸਦੇ ਆਧਾਰ ਤੇ ਹਰ ਮਰੀਜ਼ ਲਈ ਉਹ ਰਾਜ਼ੀ ਹੋਣ ਵਾਸਤੇ ਠੋਸ ਅਧਾਰ ਮੁਹੱਈਆ ਕਰਨ ਦੇ ਸਮਰੱਥ ਹੁੰਦਾ ਹੈ।

ਮਨੋਵਿਗਿਆਨ ਮਨ (ਮਨੁੱਖੀ ਦਿਮਾਗ ਦੀਆਂ ਗਤੀਵਿਧੀਆਂ) ਨੂੰ ਸਮਝਣ ਦਾ ਵਿਗਿਆਨ ਹੈ ਜੋ ਵਿਸ਼ੇਸ਼ ਪੜ੍ਹਾਈ ਦੀ ਮੰਗ ਕਰਦਾ ਹੈ। ਇਹ ਵਿਗਿਆਨ ਆਮ ਸਧਾਰਨ ਆਦਮੀ ਦੀ ਸਮਝ ਤੋਂ ਬਾਹਰ ਹੁੰਦਾ ਹੈ ਜਿਸ ਕਾਰਨ ਅਜਿਹਾ ਵਿਅਕਤੀ ਸੁਪਨ ਅਵਸਥਾ ਜਾਂ ਅਰਧ ਅਚੇਤ ਅਵੱਸਥਾ ਸਮੇਂ ਗਿਆਨ ਇੰਦਰੀਆਂ (ਅੱਖ, ਨੱਕ, ਕੰਨ, ਜੀਭ ਚਮੜੀ) ਰਾਹੀਂ ਪੈਦਾ ਕੀਤੇ ਭੁਲੇਖੇ ਦਾ ਮਨੋਵਿਸ਼ਲੇਸ਼ਣ ਠੀਕ ਤਰ੍ਹਾਂ ਨਹੀਂ ਕਰ ਸਕਦਾ ਹੈ। ਉਸਨੂੰ ਇਹ ਵਰਤਾਰੇ ਅਲੌਕਿਕ ਵਰਤਾਰੇ ਲੱਗਦੇ ਹਨ ਜਿਹੜੇ ਉਸਦੀ ਕਲਪਨਾ ਅਧੀਨ ਕੈਦੀ ਲਗਦੇ ਹਨ। ਪਰ ਅਜਿਹਾ ਕੁਝ ਵੀ ਨਹੀਂ ਹੁੰਦਾ।

ਮਾਨਸਿਕ ਬੀਮਾਰ ਵਿਅਕਤੀ ਉਸ ਉਪਰ ਪੈਂਦੇ ਦਬਾਅ ਦੇ ਸਿਖਰ ਨੂੰ ਪਰਗਟ ਕਰ ਰਿਹਾ ਹੁੰਦਾ ਹੈ। ਉਸਦੇ ਅੰਦਾਜ਼, ਬੋਲਣ ਪ੍ਰਕਿਰਿਆ, ਹਰਕਤਾਂ, ਚਿਹਰੇ ਦੇ ਹਾਵਭਾਵ ਸਭ ਉਸ ਉਪਰ ਪੈਂਦੇ ਦਬਾਅ ਦੀ ਮੂੰਹ ਬੋਲਦੀ ਤਸਵੀਰ ਪ੍ਰਗਟ ਕਰਦੇ ਹਨ। ਇੱਕ ਮਨੋਵਿਆਨੀ ਇਨ੍ਹਾਂ ਸਭ ਲੱਛਣਾਂ ਦੇ ਸਮੂਹਾਂ ਨੂੰ ਸਮਝਣ ਦਾ ਯਤਨ ਕਰਦਾ ਹੈ।

ਸਖ਼ਤ ਪ੍ਰਬੰਧ ਅਤੇ ਸਰੀਰਕ ਸਜ਼ਾ ਬੱਚਿਆਂ ਦੀਆਂ ਖ਼ਾਹਸ਼ਾਂ ਵਿੱਚ ਭਾਰੀ ਰੁਕਾਵਟ ਪੈਦਾ ਕਰਦੇ ਹਨ। ਉਨ੍ਹਾਂ ਦੇ ਮਾਨਸਿਕ ਵਿਕਾਸ ਵਿੱਚ ਰੋੜਾ ਬਣਦੇ ਹਨ। ਪ੍ਰਸਿੱਧ ਮਾਨਵਵਾਦੀ ਅਤੇ ਬਾਲ ਮਨੋਵਿਗਿਆਨੀ ਡਾ. ਫਰੈਡਰਿਚ ਫਰੋਵੈਲ ਜਿਸਨੇ ਜਰਮਨ ਵਿੱਚ ਆਪਣੇ 'ਕਿੰਡਰ ਗਾਰਟਨ' ਸਕੂਲ ਖੋਲ੍ਹੇ ਨੇ ਆਪਣੇ ਤਜ਼ਰਬਿਆਂ ਵਿੱਚ ਦੱਸਿਆ ਕਿ ਬੱਚਿਆਂ ਦੇ ਯੋਗ ਮਾਨਸਿਕ ਵਿਕਾਸ ਲਈ ਉਹਨਾਂ ਨੂੰ ਤਰਕਸ਼ੀਲ ਨਜ਼ਰੀਏ ਤੋਂ ਸੋਚਣ ਲਾਉਣਾ ਜ਼ਰੂਰੀ ਹੈ। ਉਹ ਬੱਚਿਆਂ ਉਪਰ ਡੰਡੇ ਅਤੇ ਸਖਤੀ ਕਰਨ ਦੇ ਪੂਰਾ ਵਿਰੁੱਧ ਸੀ। ਭਾਵੇਂ ਸਮੇਂ ਦੀ ਜਰਮਨ ਸਰਕਾਰ ਨੇ ਉਸਦੇ ਇਹ ਸਕੂਲ ਇਹ ਕਹਿਕੇ ਬੰਦ ਕਰਵਾ ਦਿੱਤੇ ਸਨ ਕਿ ਇਹ ਬੱਚਿਆਂ ਅੰਦਰ ਨਾਸਤਿਕਤਾ ਪੈਦਾ ਕਰਦੇ ਹਨ ਪਰ ਅਸਲੋਂ ਸਚਿਆਈ ਇਹ ਸੀ ਕਿ ਇਹ ਬੱਚਿਆਂ ਅੰਦਰ ਹਰ ਵਰਤਾਰੇ ਨੂੰ ਪਰਖਣ ਦਾ ਮਨੋਵਿਗਿਆਨ ਅਧਾਰ ਮੁਹੱਈਆ ਕਰਦੇ ਸਨ ਅਤੇ ਇਹ ਸਭ ਅਧਿਆਤਮਵਾਦੀਆਂ ਦੇ ਉਲਟ ਜਾਂਦਾ ਸੀ।

ਉਪਰੋਕਤ ਚਰਚਾ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਪਾਖੰਡੀ 'ਸਿਆਣਿਆਂ' ਅਤੇ 'ਬਾਬਿਆਂ' ਕੋਲ ਮਨੋਵਿਗਿਆਨਕ ਹੱਲ ਨਹੀਂ ਹੁੰਦਾ। ਉਹਨਾਂ ਪਾਸ ਅਟਕਲ ਪੱਚੂ ਢੰਗ ਹੀ ਹੁੰਦਾ ਹੈ। ਵਧੇਰੇ ਕਰਕੇ ਉਹ ਇੱਕ ਡਰ ਨੂੰ ਕਿਸੇ ਹੋਰ ਗੰਭੀਰ ਡਰਾਊ ਸਥਿਤੀ ਨੂੰ ਪੈਦਾ ਕਰਕੇ ਦਬਾਉਂਦੇ ਹਨ। ਇਸ ਤਰ੍ਹਾਂ ਇੱਕ ਮਾਨਸਿਕ ਸਮੱਸਿਆ ਦਾ ਅਸਥਾਈ ਹੱਲ ਕਰਦੇ ਕਰਦੇ ਕਈ ਵਾਰ ਉਹ ਕਸਰਾਂ ਦਾ ਡਰ ਪੈਦਾ ਕਰਕੇ ਉਹਨਾਂ ਨੂੰ ਹੋਰ ਡੂੰਘੀ ਖਾਈ ਵਿੱਚ ਧਕੇਲ ਦਿੰਦੇ ਹਨ। ਮਾਨਸਿਕ ਬੀਮਾਰੀਆਂ ਨੂੰ ਉਤਪੰਨ ਹੋਣ ਤੋਂ ਰੋਕਣ ਲਈ ਜ਼ਰੂਰੀ ਹੈ ਕਿ ਬੱਚਿਆਂ ਨੂੰ ਵਿਗਿਆਨਕ ਸੋਚ ਅਧੀਨ ਸਿਖਲਾਈ ਦਿੱਤੀ ਜਾਵੇ। ਮਾਨਸਿਕ ਰੋਗੀ ਬਣ ਚੁੱਕੇ ਵਿਅਕਤੀਆਂ ਨੂੰ ਠੀਕ ਕਰਨ ਲਈ ਕੇਵਲ ਮਨੋਵਿਗਿਆਨੀਆਂ ਜਾਂ ਮਨੋਚਕਿਤਸਕਾਂ ਦਾ ਹੀ ਸਹਾਰਾ ਲਿਆ ਜਾਵੇ। ਘਰ ਦੇ ਵਾਤਾਵਰਣ ਨੂੰ ਉਸਾਰੂ ਲੀਹਾਂ ਤੇ ਉਸਾਰਿਆ ਜਾਵੇ।

> ਤਿੱਤਲੀ ਰੰਗਾਂ ਤੋਂ ਅਤੇ ਮਨੁੱਖ ਅਮਲ ਤੋਂ ਪਛਾਣਿਆਂ ਜਾਂਦਾ ਹੈ।



# ਜਲ ਭੰਡਾਰਾਂ ਤੇ ਕਬਜਾ ਕਰਨ ਲਈ ਮੰਡਰਾਉਂਦੀਆਂ ਸਾਮਰਾਜੀ ਗਿਰਝਾਂ

ਬਲਬੀਰ ਸਿੰਘ ਪਰਵਾਨਾ
ਵਿਜੈ ਬੰਬੇਲੀ

ਭਾਰਤੀ ਹਕੂਮਤ ਵੱਖ ਵੱਖ ਵਿਭਾਗਾਂ ਦੇ ਨਿੱਜੀਕਰਨ/ ਨਿਗਮੀਕਰਨ ਪਿੱਛੋਂ ਜੀਵਨ ਦੇ ਅਧਾਰ ਪਾਣੀ ਦੀ ਕੁਦਰਤੀ ਅਨਮੋਲ ਦਾਤ ਨੂੰ ਵੀ ਕੋਮਾਂਤਰੀ ਜਲ ਮਾਫੀਏ ਨੂੰ ਵੇਚਣ ਦੇ ਮਾਨਵਤਾ ਵਿਰੋਧੀ ਰਾਹ ਪੈ ਚੁੱਕੀ ਹੈ। ਡਰੱਗ ਮਾਫੀਆ,ਭੌਂ ਮਾਫੀਆ ਤੋਂ ਪਿੱਛੋਂ ਹੁਣ ਜਲ ਮਾਫੀਆ ਕੁਦਰਤ ਦੇ ਦਿੱਤੇ ਵਡਮੁੱਲੇ ਤੋਹਫੇ ਨੂੰ ਜੋ ਸਾਰਿਆਂ ਨੂੰ ਮੁਫਤ ਮਿਲਣਾ ਚਾਹੀਦਾ ਹੈ,ਹੁਣ ਬੋਤਲਾਂ 'ਚ ਬੰਦ ਕਰਕੇ ਸਾਡੇ ਤੋਂ ਖੋਹਣ ਦੇ ਰੱਸੇ ਪੈੜੇ ਵੱਟ ਰਿਹਾ ਹੈ। ਜੇਕਰ ਸਰਕਾਰ ਆਪਣੇ ਇਸ ਮਨਸੂਬੇ ਨੂੰ ਲਾਗੂ ਕਰਨ ਵਿੱਚ ਕਾਮਯਾਬ ਹੋ ਜਾਂਦੀ ਹੈ ਤਾਂ ਇਹ ਪਾਣੀ ਵੀ ਤੇਲ ਵਾਂਗ ਹੀ ਪਾਈਪ ਲਾਈਨਾਂ ਅਤੇ ਟੈਂਕਰਾਂ ਰਾਹੀਂ ਮਿਲਿਆ ਕਰੇਗਾ ਸਿੱਟੇ ਵਜੋਂ ਆਮ ਜਨਤਾ ਇਸ ਦਾਤ ਨੂੰ ਤਰਸਿਆ ਕਰੇਗੀ।

ਕੌਮਾਂਤਰੀ ਜਲ ਮਾਫੀਆ ਪੀਣ ਵਾਲੇ ਸ਼ੁੱਧ ਪਾਣੀ ਦੀ ਲਗਾਤਾਰ ਬਣੀ ਹੋਈ ਘਾਟ ਤੋਂ ਜਾਣੂ ਹੋਣ ਕਾਰਣ ਤੇਲ ਵਾਂਗ ਹੀ ਸਾਡੇ ਜਲ ਭੰਡਾਰਾਂ ਤੇ ਕਬਜਾ ਕਰਨਾ ਚਾਹੁੰਦਾ ਹੈ। ਇਸ ਸਾਜਿਸ਼ ਨੂੰ ਅਮਲ ਵਿੱਚ ਲਿਆਉਣ ਲਈ ਭਾਰਤ ਸਰਕਾਰ,ਸੰਸਾਰ ਬੈਂਕ,ਵਿਸ਼ਵ ਵਪਾਰ ਸੰਸਥਾ ਤੇ ਹੋਰ ਸਾਮਰਾਜੀ ਬਹੁਕੌਮੀ ਕੰਪਨੀਆਂ ਦੇ ਦਬਾਅ ਅੱਗੇ ਗੋਡੇ ਟੇਕ ਕੇ ਗੈਰ ਸਮਝੌਤੇ ਰਾਹੀਂ ਜਲ ਭੰਡਾਰਾਂ ਤੇ ਕਬਜੇ ਦੇ ਫੈਸਲੇ ਨੂੰ ਭਾਰਤੀ ਲੋਕਾਂ ਤੇ ਠੋਸਣ ਦੇ ਰਾਹ ਤੁਰ ਪਈ ਹੈ। ਸਮਾਜ ਵਿਗਿਆਨੀਆਂ ਵੱਲੋਂ ਪ੍ਰਗਟ ਕੀਤਾ ਜਾ ਰਿਹਾ ਖ਼ਦਸ਼ਾ ਕਿ ਆਉਣ ਵਾਲੀ ਆਲਮੀ ਜੰਗ ਹੁਣ ਤੇਲ ਦੇ ਕਬਜੇ ਦੇ ਸਵਾਲ ਨਾਲੋਂ ਪਾਣੀ ਦੇ ਸਰੋਤਾਂ ਦੇ ਕਬਜੇ ਦੇ ਮੁੱਦੇ ਤੇ ਲੜੀ ਜਾਵੇਗੀ,ਬਿਲਕੁਲ ਸੱਚ ਲੱਗਣ ਲੱਗ ਪਈ ਹੈ। ਸਾਡੀ ਸਮੁੱਚੀ ਧਰਤੀ ਤੇ ਮਿਲਣ ਵਾਲੇ ਪਾਣੀ ਦਾ 97 ਫੀਸਦੀ ਹਿੱਸਾ ਸਮੁੰਦਰਾਂ ਵਿੱਚ ਪਿਆ ਹੈ ਜੋ ਬੇਇੰਤਹਾ ਖਾਰਾ ਹੋਣ ਕਰਕੇ ਪੀਣ ਦੇ ਯੋਗ ਨਹੀਂ। ਬਾਕੀ ਬਚਦੇ 3 ਫੀਸਦੀ ਪਾਣੀ ਵਿੱਚੋਂ 2.46 ਪ੍ਰਤੀਸ਼ਤ ਗਲੇਸ਼ੀਅਰ ਬਣਕੇ ਜੰਮਿਆ ਪਿਆ ਹੈ। ਬਾਕੀ ਦਾ 0.43 ਪ੍ਰਤੀਸ਼ਤ ਪਾਣੀ ਧਰਤੀ ਹੇਠ ਬਹੁਤ ਡੂੰਘਾ ਪਿਆ ਹੋਇਆ ਹੈ। ਲੈ ਦੇ ਕੇ ਸਮੁੱਚੇ ਵਿਸ਼ਵ ਦੀ ਅਬਾਦੀ ਕੋਲ ਪੀਣ ਵਾਸਤੇ ਸਿਰਫ਼ ਧਰਤੀ ਦੀ ਸਤਹ ਦੇ ਨੇੜੇ ਵਾਲਾ .002 ਪ੍ਰਤੀਸ਼ਤ ਅਤੇ ਵਾਯੂ ਮੰਡਲ ਵਿਚਲਾ .001 ਪ੍ਰਤੀਸ਼ਤ ਪਾਣੀ ਹੀ ਬਾਕੀ ਬਚਦਾ ਹੈ। ਇਸ ਸਥਿਤੀ ਨੂੰ ਭਾਂਪਦਿਆਂ ਸਾਮਰਾਜੀ ਧਾੜਵੀਂ ਆਪਣੇ ਜਲ ਮਾਫੀਏ ਰਾਹੀਂ ਦੁਨੀਆਂ ਭਰ ਵਿੱਚ ਪਾਣੀ ਤੇ ਵੱਧ ਤੋਂ ਵੱਧ ਕਬਜਾ ਕਰਨ ਦੀ ਦੌੜ ਵਿੱਚ ਲੱਗੇ ਹੋਏ ਹਨ। ਸਾਡੇ ਦੇਸ਼ ਵਿੱਚ ਪਾਣੀ ਦੇ ਨਿਜੀਕਰਨ ਦੀ ਸ਼ੁਰੂਆਤ ਭਾਜਪਾ ਦੀ ਅਗਵਾਈ ਵਾਲੀ ਐੱਨ.ਡੀ.ਏ.ਸਰਕਾਰ ਨੇ ਕੀਤੀ ਸੀ। ਉਸ ਨੇ ਛੱਤੀਸਗੜ੍ਹ ਦੇ 'ਸੀਓਨਾਥ' ਦਰਿਆ ਨੂੰ ਇੱਕ ਪ੍ਰਾਈਵੇਟ ਕੰਪਨੀ ਰਡਿਊਸ ਵਾਟਰ ਲਿਮੀਟਡ ਕੋਲ ਗਹਿਣੇ ਧਰ ਦਿੱਤਾ। ਇਹ ਕੰਪਨੀ ਅਗਲੇ 22 ਸਾਲ ਤੱਕ 23.6 ਕਿੱਲੋਮੀਟਰ ਖੇਤਰ ਵਿੱਚ ਇਸ ਦਰਿਆ ਦਾ ਪਾਣੀ ਆਪਣੀ ਮਰਜ਼ੀ ਅਨੁਸਾਰ ਵਰਤ ਸਕੇਗੀ। ਕੰਪਨੀ ਨੇ ਪਹਿਲੇ ਸਾਲ ਹੀ ਉੱਥੋਂ ਦੇ ਮੂਲ ਆਦਿਵਾਸੀਆਂ ਨੂੰ ਦਰਿਆ 'ਚ ਕੋਈ ਪਾਲਤੂ ਪਸ਼ੂ ਨਾ ਵਾੜਨ ਦਾ ਫਰਮਾਨ ਜਾਰੀ ਕਰ ਦਿੱਤਾ।

ਭਾਰਤੀ ਹੁਕਮਰਾਨ ਪਾਣੀ ਨੂੰ ਅੰਤਰ ਰਾਸ਼ਟਰੀ ਜਲ ਮਾਫੀਏ ਪਾਸ ਵੇਚ ਕੇ ਲੋਕਾਂ ਨਾਲ ਧ੍ਰੋਹ ਕਮਾ ਰਹੇ ਹਨ। 1999 ਤੋਂ ਹੀ ਸੰਸਾਰ ਬੈਂਕ ਪਾਣੀ ਨੂੰ ਪ੍ਰਾਈਵੇਟ ਬਹੁਕੌਮੀ ਕੰਪਨੀਆਂ ਦੇ ਹੱਥਾਂ ਵਿੱਚ ਸੌਂਪਣ ਲਈ ਅੱਡੀ ਚੋਟੀ ਦਾ ਜ਼ੋਰ ਲਗਾ ਰਹੇ ਹਨ। ਉਸ ਨੇ ਇਸ ਲੋਕ ਵਿਰੋਧੀ ਵਪਾਰ ਲਈ ਕੋਮਾਂਤਰੀ ਜਲ ਮਾਫੀਆ ਨਾਲ ਸਬੰਧਤ ਦਿਉ ਕੱਦ ਕੰਪਨੀਆਂ ਦੇ ਫਰਾਂਸੀਸੀ ਕੰਪਨੀ ਵੀਵੇਂਦੀ (**Vivendi**) ਸੁਏਜ਼ ਲਿਓਨੈਸੇ (**Suez Lyonnaisse**),ਸਾਓਰ (**Saur**),ਯੂ.ਐੱਸ. ਕੰਪਨੀ ਬੀਚਲ (**Bechtel**) ਅਤੇ ਯੂ.ਐੱਸ.ਅਤੇ ਜਰਮਨੀ ਦੀ ਸਾਂਝੀ ਕੰਪਨੀ ਥਾਮਸ ਵਾਟਰ(**Thomas Water**) ਆਦਿ ਨੂੰ ਖੁੱਲ੍ਹੀ ਛੁੱਟੀ ਦੇ ਰੱਖੀ ਹੈ ਤੇ ਉਹਨਾਂ ਦੀ ਪਿੱਠ ਪੂਰ ਰਹੇ ਹਨ। ਸੰਸਾਰ ਬੈਂਕ ਤੇ ਵਿਸ਼ਵ ਵਪਾਰ ਸੰਸਥਾ ਅੰਦਰ ਖਾਤੇ ਇਹਨਾਂ ਨਾਲ ਮਿਲੀ ਹੋਈ ਹੈ। ਜੇਕਰ ਭਾਰਤੀ ਹਕੂਮਤ ਦੇ ਮਨਸੂਬੇ ਕਾਮਯਾਬ ਹੋ ਗਏ ਤਾਂ ਬੋਤਲ ਬੰਦ ਪਾਣੀ ਜੋ ਪਹਿਲਾਂ ਹੀ ਦੁੱਧ ਦੇ ਭਾਅ ਵਿਕ ਰਿਹਾ ਹੈ ਫਿਰ ਇਸ ਦੀਆਂ ਕੀਮਤਾਂ ਹੁਣ ਦੇ ਭਾਅ ਨਾਲੋਂ 800 ਗੁਣਾਂ ਵੱਧ ਹੋ ਜਾਣ ਦੀ ਸੰਭਾਵਨਾ ਹੈ ਜਿਸ ਨਾਲ ਇੱਕ ਮੱਧ ਵਰਗੀ ਪਰਿਵਾਰ ਉੱਤੇ ਪਾਣੀ ਦਾ ਮਾਸਿਕ ਖਰਚਾ ਇੱਕ ਹਜ਼ਾਰ ਤੋਂ ਡੇਢ ਹਜ਼ਾਰ ਤੱਕ ਲੈਂਦਿਆ ਜਾਵੇਗਾ। ਪੂਰੀ ਦੁਨੀਆ ਵਿੱਚ ਪਾਣੀ ਦੀ ਥੁੜ ਵਾਲੀ ਹਾਲਤ ਨੂੰ ਮੱਦੇਨਜ਼ਰ ਰੱਖਦੇ ਹੋਏ ਪਾਣੀ ਦੇ ਵਪਾਰ ਨੂੰ ਸਭ ਤੋਂ ਉੱਤਮ ਵਪਾਰ ਦਾ ਦਰਜ਼ਾ ਦਿੱਤਾ ਜਾ ਰਿਹਾ ਹੈ। ਜਿਸ ਵਿੱਚ ਹਿੰਗ ਲੱਗੇ ਨਾ ਫਟਕੜੀ ਤੇ ਰੰਗ ਦਾ ਕੋਈ ਹਿਸਾਬ ਹੀ ਨਹੀਂ। ਇੱਕ ਕੋਮਾਂਤਰੀ ਸਰਵੇ ਅਨੁਸਾਰ ਦੁਨੀਆਂ ਭਰ ਵਿੱਚ 1 ਅਰਬ 30 ਕਰੋੜ ਲੋਕਾਂ ਨੂੰ ਪੀਣ ਵਾਲਾ ਸ਼ੁੱਧ ਪਾਣੀ ਪੀਣ ਨੂੰ ਤਰਸ ਰਹੇ ਹਨ। ਜਿਸ ਵਿੱਚ 2015 ਤੱਕ 1 ਅਰਬ 60 ਕਰੋੜ ਦਾ ਹੋਰ ਵਾਧਾ ਹੋ ਜਾਣ ਦੀ ਸੰਭਾਵਨਾ ਹੈ। ਇਸ ਦੇ ਸਿੱਟੇ ਵਜੋਂ ਪਾਣੀ ਦੀ ਮੰਗ ਵਿੱਚ 30 ਪ੍ਰਤੀਸ਼ਤ ਹੋਰ ਇਜ਼ਾਫਾ ਹੋ ਸਕਦਾ ਹੈ। ਜਲ ਮਾਫੀਆ ਨੇ ਕਈ ਦੇਸ਼ਾਂ ਵਿੱਚ ਜੋ ਰੰਗ ਵਿਖਾਏ ਹਨ ਉਹਨਾਂ ਦਾ ਵਰਨਣ ਜ਼ਿਕਰਯੋਗ ਹੈ।

ਮਾਫੀਏ ਨੇ ਬੋਲੀਵੀਆ ਦੇ ਸ਼ਹਿਰ ਕੋਚਾਬੰਬਾ ਵਿਖੇ ਜਲ ਸਪਲਾਈ ਨੂੰ ਆਪਣੇ ਹੱਥਾਂ ਵਿੱਚ ਲੈ ਕੇ ਏਨਾ ਸ਼ਿਕੰਜਾ ਕਸਿਆ ਕਿ ਆਮ ਆਦਮੀ ਦੀ ਮਾਸਿਕ ਆਮਦਨ ਦਾ 75 ਹਿੱਸਾ ਪਾਣੀ ਦੇ ਬਿੱਲਾਂ ਦੀ ਭੇਟ ਚੜ੍ਹਨ ਲੱਗ ਪਿਆ। ਤਿੰਨ ਸਾਲਾਂ ਤੇ ਅਰਸੇ ਵਿੱਚ ਹੀ ਕੀਮਤਾਂ ਵਿੱਚ 7 ਸੌ ਪ੍ਰਤੀਸ਼ਤ ਆਏ ਉਛਾਲੇ ਨੇ ਲੋਕਾਂ ਨੂੰ ਜੀਣ ਮਰਨ ਦੀ ਲੜਾਈ ਵੱਲ ਧੱਕਿਆ। ਆਖ਼ਿਰ ਦੁਖੀ ਹੋਏ ਲੋਕਾਂ ਨੇ ਸਰਕਾਰ ਤੇ ਬਹੁਕੌਮੀ ਕੰਪਨੀਆਂ ਖਿਲਾਫ ਲੰਬਾ ਘੋਲ ਲੜਕੇ ਜਲ ਮਾਫ਼ੀਏ ਨੂੰ ਉੱਥੋਂ ਭਜਾ ਦਿੱਤਾ।

**ਭਾਰਤ ਵਿੱਚ ਪਾਣੀ ਦੀ ਘਾਟ ਦੀ ਸਥਿਤੀ:** ਯੂਨਾਈਟਡ ਨੇਸ਼ਨਜ਼ ਵੱਲੋਂ ਕੀਤੇ ਗਏ ਇੱਕ ਸਰਵੇਖਣ ਅਨੁਸਾਰ ਏਸ਼ੀਆ ਵਿੱਚ ਸਾਫ ਤੇ ਪੀਣ ਯੋਗ ਪਾਣੀ ਦੀ ਮਿਕਦਾਰ 3 ਹਜ਼ਾਰ ਕਿਊਬਕ ਮੀਟਰ ਪ੍ਰਤੀ ਵਿਅਕਤੀ ਪ੍ਰਤੀ ਸਾਲ ਹੈ। ਜੋ ਬਾਕੀ ਸਾਰੇ ਉੱਪ ਮਹਾਦੀਪਾਂ ਨਾਲੋਂ ਕਿਤੇ ਘੱਟ ਹੈ। ਇਸ ਤੋਂ ਅੱਗੇ ਸਮੁੱਚੇ ਏਸ਼ੀਅਨ ਮੁਲਕਾਂ ਵਿੱਚ ਪਾਣੀ ਦੀ ਘਾਟ ਦੀ ਸਥਿਤੀ ਹੋਰ ਵੀ ਚਿੰਤਾ ਜਨਕ ਹੈ। ਕਿਉਂਕਿ ਇੱਥੇ ਪਾਣੀ ਦੀ ਔਸਤ 25 ਸੌ ਕਿਊਬਕ ਮੀਟਰ ਪ੍ਰਤੀ ਵਿਅਕਤੀ ਪ੍ਰਤੀ ਸਾਲ ਦਾ ਅੰਦਾਜ਼ਾ ਲਗਾਇਆ ਜਾ ਰਿਹਾ ਹੈ। ਜੋ ਲਗਾਤਾਰ ਹੇਠਾਂ ਡਿੱਗ ਰਿਹਾ ਹੋਣ ਕਰਕੇ ਪਾਣੀ ਦੀ ਮੰਗ 80 ਪ੍ਰਤੀਸ਼ਤ ਹੋਰ ਵਧ ਜਾਵੇਗੀ। 1985 ਦੇ ਅੰਕੜਿਆਂ ਅਨੁਸਾਰ ਭਾਰਤ ਵਿੱਚ 750 ਪਿੰਡ ਅਜਿਹੇ ਸਨ ਜਿੰਨ੍ਹਾਂ ਕੋਲ ਪੀਣ ਵਾਲੇ ਪਾਣੀ ਦੀ ਕੋਈ ਸਹੂਲਤ ਨਹੀਂ ਸੀ। 1996 ਵਿੱਚ ਇਹ ਗਿਣਤੀ ਵਧ ਕੇ 6500 ਹੋ ਗਈ ਤੇ ਹੁਣ ਇੱਕ ਦਹਾਕੇ ਬਾਅਦ ਕੀ ਹਾਲਤ ਹੋਵੇਗੀ ਇਸ ਦਾ ਅੰਦਾਜ਼ਾ ਸਿਹਜੇ ਹੀ ਲਗਾਇਆ ਜਾ ਸਕਦਾ ਹੈ। ਸਾਡੇ ਦੇਸ਼ ਵਿੱਚ ਪਾਣੀ ਦਾ ਪੱਧਰ ਖਾਸ ਤੌਰ ਤੇ ਆਂਧਰਾ ਪ੍ਰਦੇਸ਼, ਗੁਜਰਾਤ, ਹਰਿਆਣਾ, ਕਰਨਾਟਕ, ਮਹਾਂਰਾਸ਼ਟਰ, ਪੰਜਾਬ, ਤਾਮਿਲਨਾਡੂ ਵਿੱਚ ਲਗਾਤਾਰ ਹੇਠਾਂ ਡਿੱਗ ਰਿਹਾ ਹੈ ਤੇ ਇੰਨ੍ਹਾਂ ਰਾਜਾਂ ਦੇ 80 ਪ੍ਰਤੀਸ਼ਤ ਬੱਚੇ ਅਸ਼ੁੱਧ ਪਾਣੀ ਤੋਂ ਹੋਣ ਵਾਲੀਆਂ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਜਿੰਨ੍ਹਾਂ ਵਿੱਚੋਂ ਹਰ ਸਾਲ 7 ਲੱਖ ਬੱਚਿਆਂ ਦੀ ਮੌਤ ਹੋ ਜਾਂਦੀ ਹੈ। 4 ਕਰੋੜ 40 ਲੱਖ ਲੋਕ ਫਲੋਰਾਈਡ, ਆਇਰਨ, ਨਾਈਟ੍ਰੇਟਸ, ਆਰਸੇਨਿਕ ਆਦਿ ਭਾਰੀਆਂ ਧਾਤਾਂ ਨਾਲ ਹੋਏ ਦੂਸ਼ਿਤ ਪਾਣੀ ਨਾਲ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ।

**ਕੋਮਾਂਤਰੀ ਜਲ ਮਾਫ਼ੀਏ ਦੀਆਂ ਹਮਲਾਵਰ ਨੀਤੀਆਂ:** ਕੋਮਾਂਤਰੀ ਬਹੁਕੌਮੀ ਕੰਪਨੀਆਂ ਨੇ 1990 ਤੋਂ ਹੀ ਪਾਣੀ ਦੇ ਨਿਜੀਕਰਨ ਦਾ ਫੈਸਲਾ ਕਰ ਲਿਆ ਸੀ। ਵਪਾਰਕ ਮੰਡੀਆਂ ਵਿੱਚ ਪਾਣੀ ਦੇ ਵਪਾਰ ਦਾ ਅਧਿਕਾਰ ਨਾਮੀ ਨੀਤੀ ਦਸਤਾਵੇਜ਼ ਤਿਆਰ ਕੀਤਾ ਗਿਆ। ਬੌਨ ਵਿਖੇ ਹੋਏ ਤਾਜੇ ਪਾਣੀ ਸਬੰਧੀ ਕਾਨਫਰੰਸ ਵਿੱਚ ਸਪਸ਼ਟ ਆਖਿਆ ਗਿਆ ਕਿ ਛੇਤੀ ਹੀ ਪਾਣੀ ਵੀ ਤੇਲ ਵਾਂਗ ਪਾਈਪ ਲਾਈਨਾਂ ਤੇ ਟੈਂਕਰਾਂ ਰਾਹੀਂ ਵੇਚਿਆ ਜਾਇਆ ਕਰੇਗਾ। ਵਿਸ਼ਵ ਵਪਾਰ ਸੰਸਥਾ ਵੱਲੋਂ ਪਾਸ ਕੀਤੇ ਗੈਟ ਸਮਝੌਤੇ ਰਾਹੀਂ ਤੀਜੀ ਦੁਨੀਆਂ ਦੇ ਦੇਸ਼ਾਂ ਨੂੰ ਮਜਬੂਰ ਕੀਤਾ ਜਾ ਰਿਹਾ ਹੈ ਕਿ ਉਹ ਵਾਤਾਵਰਣ ਦੀਆਂ ਸੇਵਾਵਾਂ ਰਾਹੀਂ ਪਾਣੀ ਨੂੰ ਪ੍ਰਾਈਵੇਟ ਹੱਥਾਂ ਵਿੱਚ ਦੇਣ ਲਈ ਤਿਆਰ ਹੋ ਜਾਣ ਇਸੇ ਨੀਤੀ ਤਹਿਤ ਸੰਸਾਰ ਬੈਂਕ਼ ਭਾਰਤ ਵਿੱਚ ਪੀਣ ਵਾਲੇ ਪਾਣੀ ਨਾਲ ਸਬੰਧਤ ਪ੍ਰਾਜੈਕਟ ਲਗਾ ਰਿਹਾ ਹੈ। ਜਿਵੇਂ ਕਰਨਾਟਕਾ ਪੇਂਡੂ ਪਾਣੀ ਸਪਲਾਈ ਤੇ ਸਫਾਈ ਪ੍ਰਾਜੈਕਟ, ਪਾਣੀ ਅਤੇ ਵਾਤਾਵਰਣ ਸਪਲਾਈ ਪ੍ਰਾਜੈਕਟ ਕੇਰਲਾ, ਡਿਸਟ੍ਰਿਕ ਪਾਵਰਟੀ ਇਨੀਸ਼ੀਏਟਿਵ ਪ੍ਰਾਜੈਕਟ ਤਾਮਿਲਨਾਡੂ, ਵਾਟਰ ਸਪਲਾਈ ਪ੍ਰਾਜੈਕਟ ਯੂ.ਪੀ., ਆਂਧਰਾ ਪ੍ਰਦੇਸ਼ ਇਰੀਗੇਸ਼ਨ ਪ੍ਰਾਜੈਕਟ, ਉੜੀਸਾ ਵਾਟਰ ਰਿਸੋਰਸਸ ਪ੍ਰਾਜੈਕਟ, ਬੰਬਈ ਸੀਵਰੇਜ਼ ਡਿਸਪੋਜ਼ਲ ਪ੍ਰਾਜੈਕਟ ਸਮੇਤ ਰਾਜਸਥਾਨ ਤੇ ਹਰਿਆਣਾ ਵਿੱਚ ਵੀ ਕਈ ਪ੍ਰਾਜੈਕਟ ਲਗਾਏ ਗਏ ਹਨ। ਇਸ ਤੋਂ ਇਲਾਵਾ ਸੰਸਾਰ ਬੈਂਕ ਦਿੱਲੀ ਜਲ ਬੋਰਡ, ਬੰਬਈ ਬੰਗਲੌਰ ਅਤੇ ਹੋਰਨਾਂ ਵੱਡੇ ਸ਼ਹਿਰਾਂ ਵਿੱਚ ਵੀ ਪਾਣੀ ਨੂੰ ਪ੍ਰਾਈਵੇਟ ਕਰਨ ਲਈ ਪੂਰਾ ਤਾਣ ਲਗਾ ਰਹੀ ਹੈ। ਯੂਰਪੀਨ ਯੂਨੀਅਨ ਨੇ ਵੀ ਕੇਰਲਾ, ਰਾਜਸਥਾਨ, ਉੜੀਸਾ, ਪਾਂਡੀਚਰੀ ਤੇ ਮਹਾਂਰਾਸ਼ਟਰ ਵਿੱਚ ਵੀ ਜਲ ਯੋਜਨਾਵਾਂ ਸ਼ੁਰੂ ਕੀਤੀਆਂ ਹੋਈਆਂ ਹਨ।

**ਬਹੁਕੌਮੀ ਕਾਰਪੋਰੇਸ਼ਨਾਂ ਸਾਹਵੇਂ ਭਾਰਤੀ ਹੁਕਮਰਾਨਾਂ ਦੀ ਸਥਿਤੀ:** ਸੰਸਾਰ ਬੈਂਕ ਵੱਲੋਂ ਤਿਆਰ ਕੀਤੀ ਗਈ ਇਸ ਜਲ ਯੋਜਨਾਂ ਨੂੰ ਕੇਂਦਰ ਸਰਕਾਰ ਨੇ 'ਕੌਮੀ ਵਾਟਰ ਪਾਲਸੀ 2002' ਦੇ ਨਾਂ ਥੱਲੇ ਪਾਣੀ ਸੋਮਿਆਂ ਦੀ ਯੋਜਨਾਬੰਦੀ, ਵਿਕਾਸ ਕਾਰਜ ਤੇ ਪ੍ਰਬੰਧ ਦੇ ਨਾਂ ਹੇਠ ਹੂ ਬ ਹੂ ਤਿਆਰ ਕਰਕੇ ਨਿੱਜੀਕਰਨ ਦਾ ਰਾਹ ਪੱਧਰਾ ਕਰ ਦਿੱਤਾ ਹੈ। ਇਸ ਸਬੰਧੀ ਦਿੱਲੀ ਜਲ ਬੋਰਡ ਅਤੇ ਮਹਾਂਰਾਸ਼ਟਰ ਜਲ ਬੋਰਡ ਦੀਆਂ ਦੋ ਉੱਭਰਵੀਆਂ ਉਦਾਹਰਣਾਂ ਹਨ। ਜਿੱਥੇ ਸਰਕਾਰਾਂ ਨੇ ਨੀਵੇਂ ਪੱਧਰ ਤੇ ਜਾ ਕੇ ਵਿਦੇਸ਼ੀ ਕੰਪਨੀਆਂ ਨੂੰ ਲੋਕਾਂ ਦੀ ਖੁੱਲੀ ਲੁੱਟ ਕਰਨ ਦੀ ਛੋਟ ਦੇ ਰੱਖੀ ਹੈ। ਅਪ੍ਰੈਲ 2005 ਵਿੱਚ ਮਹਾਂਰਾਸ਼ਟਰ ਵਿਧਾਨ ਸਭਾ ਨੇ ਮਹਾਂਰਾਸ਼ਟਰ ਵਾਟਰ ਰਿਸੋਰਸਸ ਰੈਗੂਲੇਟਰੀ ਅਥਾਰਟੀ Mwrra ਬਿੱਲ ਪਾਸ ਕੀਤਾ ਗਿਆ। ਉਹਨਾਂ ਨੇ ਪਾਣੀ ਦੀਆਂ ਕੀਮਤਾਂ ਨੂੰ ਸੋਧ ਕੇ ਵੱਡਾ ਵਾਧਾ ਕਰਨ ਦੀ ਮੰਗ ਕੀਤੀ। ਇਸ ਬਿੱਲ ਵਿੱਚ ਉਹਨਾਂ ਕਿਸਾਨਾਂ ਨੂੰ ਚੇਤਾਵਨੀ ਦਿੱਤੀ ਗਈ ਕਿ ਉਹ ਜਿੰਨ੍ਹਾਂ ਚਿਰ ਤੁਪਕਾ ਸਿੰਚਾਈ-ਫੁਹਾਰਾ ਸਿੰਚਾਈ ਦਾ ਤਰੀਕਾ ਨਹੀਂ ਅਪਨਾਉਣਗੇ ਉਹਨਾਂ ਨੂੰ ਨਹਿਰੀ ਪਾਣੀ ਨਹੀਂ ਦਿੱਤਾ ਜਾਵੇਗਾ। ਇੱਥੇ ਇਹ ਵਰਨਣਯੋਗ ਹੈ ਕਿ ਤੁਪਕਾ ਸਿੰਚਾਈ ਉੱਤੇ ਪ੍ਰਤੀ ਏਕੜ 20 ਹਜ਼ਾਰ ਰੁਪਏ ਦੀ ਲਾਗਤ ਆਉਂਦੀ ਹੈ। ਇਸ ਬਿੱਲ ਦੇ ਪਾਸ ਹੋਣ ਨਾਲ ਕਿਸਾਨਾਂ ਨੂੰ ਪਹਿਲਾਂ ਨਾਲੋਂ ਡੇਢ ਗੁਣਾਂ ਵੱਧ ਖਰਚਾ ਝੱਲਣਾ ਪਵੇਗਾ। ਮੁੰਬਈ ਦੀ ਨਿਉਸਪਲ ਕਾਰਪੋਰੇਸ਼ਨ ਨੇ ਫੈਸਲਾ ਕੀਤਾ ਹੈ ਕਿ ਸੰਸਾਰ ਬੈਂਕ ਦੀ ਸਲਾਹ ਨਾਲ ਇੱਕ ਪਾਇਲਟ ਪ੍ਰਾਜੈਕਟ ਰਾਹੀਂ ਉੱਥੋਂ ਦੇ ਸਭ ਤੋਂ ਵੱਧ



10 ਲੱਖ ਦੀ ਜਨ ਸੰਖਿਆ ਵਾਲੇ ਇਲਾਕੇ ਦਾ ਨਿਜੀਕਰਨ ਦਾ ਫੈਸਲਾ ਲਿਆ ਹੈ। ਦਿੱਲੀ ਜਲ ਬੋਰਡ ਵਾਂਗ ਇਹ ਫੈਸਲਾ ਕੋਮਾਂਤਰੀ ਸਲਾਹਕਾਰਾਂ ਰਾਹੀਂ ਕੀਤਾ ਜਾਵੇਗਾ ਜਿਸ ਲਈ ਸੰਸਾਰ ਬੈਂਕ ਨੇ ਇੱਕ ਕਰੋੜ ਦਾ ਕਾਰਜ ਵੀ ਦੇ ਦਿੱਤਾ ਹੈ। ਇਸ ਸਬੰਧੀ ਗੈਰ ਸਰਕਾਰੀ ਸੰਸਥਾਵਾਂ ਦੀ ਮੀਟਿੰਗ ਕਰਵਾ ਕੇ ਨਿਜੀਕਰਨ ਲਈ ਢੁਕਵਾਂ ਮਾਹੋਲਤਿਆਰ ਕੀਤਾ ਜਾ ਰਿਹਾ ਹੈ। ਇਹ ਵਰਤਾਰਾ ਮਹਾਂਰਾਸ਼ਟਰ ਵਿੱਚ ਵੀ ਚਲ ਰਿਹਾ ਹੈ ਜਿੱਥੇ ਪਾਣੀ ਦੀ ਭਿਆਨਕ ਕਮੀ ਹੈ। ਬੰਗਲੋਰ ਦੀ ਕਹਾਣੀ ਵੀ ਦਿੱਲੀ ਤੋਂ ਵੱਖਰੀ ਨਹੀਂ ਇਥੇ ਵੀ ਸੰਸਾਰ ਬੈਂਕ ਨੇ 658 ਕਰੋੜ ਦਾ ਪ੍ਰਾਜੈਕਟ ਲੋਕਾਂ ਨੂੰ ਸਾਫ ਸੁਥਰਾ ਪਾਣੀ ਦੇਣ ਦੇ ਨਾਂ ਹੇਠ ਲਗਾਇਆ ਹੈ। ਇਸ ਪ੍ਰਾਜੈਕਟ ਨੂੰ ਗਰੇਟਰ ਬੰਗਲੌਰ ਵਾਟਰ ਐਂਡ ਸੀਵਰੇਜ਼ ਸਪਲਾਈ ਦਾ ਨਾਂ ਦਿੱਤਾ ਗਿਆ ਹੈ। ਇਸ ਯੋਜਨਾ ਅਧੀਨ 95 ਕਿੱਲੋਮੀਟਰ ਦੂਰ ਕਾਵੇਰੀ ਨਦੀ ਤੋਂ 70 ਕਰੋੜ ਲੀਟਰ ਪਾਣੀ ਲਿਆਉਣਾ ਹੈ। ਇਹ ਸਾਰਾ ਪ੍ਰਾਜੈਕਟ ਪ੍ਰਾਈਵੇਟ ਕੰਪਨੀਆਂ ਦੇ ਹੱਥ ਦਿੱਤਾ ਜਾਵੇਗਾ। ਇਸ ਸਕੀਮ ਅਧੀਨ ਲੋਕਾਂ ਦੇ ਸਲਾਨਾ 3 ਹਜ਼ਾਰ ਤੋਂ ਲੈ ਕੇ 15 ਹਜ਼ਾਰ ਰੁਪਏ ਤੱਕ ਦਾ ਵਾਧੂ ਬੋਝ ਪਵੇਗਾ।

**ਦਿੱਲੀ ਜਲ ਬੋਰਡ ਦਾ ਕਿੱਸਾ:** ਦਿੱਲੀ ਜਲ ਬੋਰਡ ਜਿਸ ਦੀ ਪ੍ਰਧਾਨਗੀ ਮੁੱਖ ਮੰਤਰੀ ਪਾਸ ਹੈ ਦੀ ਹਾਲਤ ਹੋਰ ਵੀ ਬਦਤਰ ਹੈ। ਇਥੋਂ ਦੀ ਪਾਣੀ ਸਪਲਾਈ ਤੋਂ ਆਮਦਨ ਦਾ ਅੰਦਾਜ਼ਾ 350 ਕਰੋੜ ਰੁਪਏ 3000 ਕਰੋੜ ਰੁਪਏ ਤੱਕ ਮਿੱਥਿਆ ਗਿਆ ਹੈ। ਦਿੱਲੀ ਵਿੱਚ 24 ਘੰਟੇ ਪਾਣੀ ਸਪਲਾਈ ਦੇਣ ਦੇ ਨਾਂ ਹੇਠ ਸੰਸਾਰ ਬੈਂਕ ਨੇ 2011 ਤੱਕ ਦਿੱਲੀ ਜਲ ਬੋਰਡ ਨੂੰ ਮੁਕੰਮਲ ਪ੍ਰਾਈਵੇਟ ਕਰਨ ਕੀ ਸਕੀਮ ਬਣਾਈ ਹੈ। ਬੈਂਕ ਨੇ ਬੋਰਡ ਨੂੰ 25 ਲੱਖ ਡਾਲਰ ਦਾ ਕਰਜ਼ ਇਥੋਂ ਦੀ ਸਾਰੀ ਯੋਜਨਾ ਵਾਸਤੇ ਇੱਕ ਸਲਾਹਕਾਰ ਦੀ ਨਿਯੁਕਤੀ ਵਾਸਤੇ ਹੀ ਜਾਰੀ ਕੀਤਾ ਹੈ। ਬਹੁਤ ਹੀ ਜਿਆਦਾ ਖਿੱਚੋਤਾਣ ਮਗਰੋਂ ਇਹ ਸਲਾਹਕਾਰ ਦਾ ਠੇਕਾ ਪਰਾਈਸਵਾਟਰ ਕੂਪਰ (PWC) ਨੂੰ ਨਵੰਬਰ 2001 ਵਿੱਚ ਦਿੱਤਾ ਗਿਆ ਸੀ, ਜਿਹੜਾ ਇੱਕ ਵੱਡੀ ਹੇਰਾ ਫੇਰੀ ਤੋਂ ਵੱਧ ਹੋਰ ਕੁਝ ਵੀ ਨਹੀਂ ਸੀ। ਇਸ ਸਕੀਮ ਦਾ ਠੇਕਾ ਲੈਂਦਿਆਂ ਹੀ ਕੰਪਨੀ ਨੇ ਦਿੱਲੀ ਜਲ ਬੋਰਡ ਅਧੀਨ ਆਉਂਦੇ ਪਾਣੀ ਦੇ ਪ੍ਰਬੰਧ ਨੂੰ ਬਹੁਕੌਮੀ ਕੰਪਨੀਆਂ ਨੂੰ ਬਹੁਤ ਹੀ ਘੱਟ ਰੇਟਾਂ ਤੇ ਤਬਦੀਲ ਕਰਨ ਦਾ ਬੀੜਾ ਚੁੱਕ ਲਿਆ ਨਾਲ ਦੀ ਨਾਲ ਉਸ ਨੇ ਇਹ ਯਕੀਨੀ ਬਣਾਇਆ ਕਿ ਪਾਣੀ ਦੇ ਮੁੱਲਾਂ ਬਾਰੇ ਚੁਣਵੇਂ ਰਾਜਨੀਤੀਵਾਨ ਕੋਈ ਦਖ਼ਲ ਅੰਦਾਜ਼ੀ ਨਾ ਕਰ ਸਕਣ। ਕੰਪਨੀ ਅਨੁਸਾਰ ਸਪਲਾਈ ਸਿਰਫ਼ ਬਹੁਕੌਮੀ ਕੰਪਨੀਆਂ ਦੇ ਅਧਿਕਾਰ ਖੇਤਰ ਹੇਠ ਹੀ ਰਹੇਗੀ ਕਿਉਂਕਿ ਭਾਰਤੀ ਕੰਪਨੀਆਂ ਕੋਲ ਪਾਣੀ ਸਪਲਾਈ ਬਾਰੇ ਕੋਈ ਭਰਵਾਂ ਤਜ਼ਰਬਾ ਨਹੀਂ ਹੈ। ਇੰਜ ਦਿੱਲੀ ਜਲ ਬੋਰਡ ਨੇ ਚਾਰ ਵਿਦੇਸ਼ੀ ਕੰਪਨੀਆਂ ਮਨੀਲਾ ਵਾਟਰ, ਬੀਜ਼ਲ, ਵਿਵੈਂਦੀ ਤੇ ਸਾਰ ਨੂੰ ਸਾਰਾ ਪ੍ਰਬੰਧ ਸੌਂਪਣ ਦਾ ਕੰਮ ਖਿੜੇ ਮੱਥੇ ਪ੍ਰਵਾਨ ਕਰ ਲਿਆ। ਜਲ ਬੋਰਡ ਅਧੀਨ ਪਾਣੀ ਸਪਲਾਈ ਕਰਨ ਦੇ 21 ਜ਼ੋਨ ਹਨ ਤੇ ਹਰੇਕ ਜ਼ੋਨ ਦਾ ਕੰਮ ਚਲਾਉਣ ਲਈ ਚਾਰ ਮੈਨੇਜਰਾਂ ਦੀ ਟੀਮ ਹੋਵੇਗੀ, ਜਿਨ੍ਹਾਂ ਨੂੰ 11 ਲੱਖ ਰੁਪਏ ਮਹੀਨਾ ਬੱਝਵੀਂ ਤਨਖਾਹ ਦਿੱਤੀ ਜਾਵੇਗੀ। ਇਸ ਤਰ੍ਹਾਂ ਦਿੱਲੀ ਵਾਸੀਆਂ ਤੇ 10 ਕਰੋੜ ਦਾ ਬੋਝ ਹੋਰ ਲੱਦਿਆ ਜਾਵੇਗਾ। ਕੰਪਨੀ ਦਾ ਅਨੁਮਾਨ ਹੈ ਕਿ ਪਹਿਲੇ ਪੜਾਅ ਅਧੀਨ ਹੀ ਇਸ ਦੀ ਆਮਦਨ 69 ਕਰੋੜ ਤੋਂ ਵਧ ਕੇ 725 ਕਰੋੜ ਰੁਪਏ ਤੱਕ ਪਹੁੰਚ ਜਾਵੇਗੀ। ਦਿੱਲੀ ਦੀ ਇੱਕ ਹੋਰ ਸੰਸਥਾ ਦੇ ਸਰਵੇਖਣ ਅਨੁਸਾਰ ਪਾਣੀ ਦਾ ਨਿੱਜੀਕਰਨ ਹੋਣ ਨਾਲ ਇੱਕ ਮਧਵਰਗੀ ਪਰਿਵਾਰ ਨੂੰ 1750 ਰੁਪਏ ਮਾਸਿਕ ਤੇ ਗੰਦੀਆਂ ਬਸਤੀਆਂ ਵਿੱਚ ਝੋਪੜੀਆਂ ਵਿੱਚ ਰਹਿਣ ਵਾਲੇ ਲੋਕਾਂ ਨੂੰ ਪ੍ਰਤੀ ਪਰਿਵਾਰ 350 ਰੁਪਏ ਪਾਣੀ ਦਾ ਖਰਚਾ ਦੇਣਾ ਪਵੇਗਾ। ਭਾਵੇਂ ਲੋਕਾਂ ਦੇ ਜਬਰਦਸਤ ਵਿਰੋਧ ਕਾਰਣ ਕਈ ਥਾਵਾਂ ਤੇ ਸਰਕਾਰ ਨੂੰ ਲਾਗੂ ਕੀਤੀ ਜਾ ਰਹੀ ਇਸ ਜਲ ਯੋਜਨਾਂ ਖਿਲਾਫ ਵੱਡਾ ਵਿਰੋਧ ਹੋਣ ਤੇ ਵਕਤੀ ਤੌਰ ਤੇ ਕਈ ਥਾਵਾਂ ਤੋਂ ਜਲਯੋਜਨਾਂ ਨੂੰ ਵਾਪਸ ਲੈਣਾ ਪੈ ਰਿਹਾ ਹੈ ਪਰ ਜਲ ਮਾਫੀਏ ਵੱਲੋਂ ਮੁੜ ਸਾਬਤ ਕਦਮੀ ਮੁੜਨ ਰੱਸੇ ਪੈੜੇ ਵੱਟੇ ਜਾ ਰਹੇ ਹਨ। ਭਾਰਤ ਵਿੱਚ ਪਾਣੀ ਦੀ ਭਾਰੀ ਮੰਗ ਤੇ ਸਰਕਾਰ ਦੀਆਂ ਗਲਤ ਨੀਤੀਆਂ ਕਾਰਣ ਪਾਣੀ ਬੋਤਲਾਂ 'ਚ ਬੰਦ ਕਰਕੇ ਵੇਚਣ ਵਾਲੀਆਂ ਪ੍ਰਾਈਵੇਟ ਕੰਪਨੀਆਂ ਦੀ ਸਲਾਨਾ ਟਰਨਓਵਰ ਇੱਕ ਹਜ਼ਾਰ ਕਰੋੜ ਰੁਪਏ ਤੋਂ ਵੀ ਵਧ ਗਈ ਹੈ। ਲੋਕਾਂ ਦੀਆਂ ਜੇਬਾਂ ਸਾਫ ਕਰਨ ਲਈ ਪਾਣੀ ਵਾਲੀਆਂ ਬੋਤਲਾਂ ਤੇ 200 ਬਰਾਂਡ ਬਜ਼ਾਰ ਵਿੱਚ ਆ ਗਏ ਹਨ। ਇੱਕ ਸਰਵੇ ਅਨੁਸਾਰ ਪਾਣੀ ਦੀ ਇੱਕ ਬੋਤਲ ਦੇ ਸਾਰੇ ਖਰਚੇ ਪਾ ਕੇ 2 ਰੁਪਏ 85 ਤੋਂ ਲੈ ਕੇ 4 ਰੁਪਏ 25 ਤੱਕ ਦਾ ਖਰਚਾ ਆਉਂਦਾ ਹੈ ਪ੍ਰੰਤੂ ਬਜ਼ਾਰ ਵਿੱਚ ਪਾਣੀ ਵਾਲੀ ਬੋਤਲ ਦੀ ਕੀਮਤ 10 ਤੋਂ 15 ਰੁਪਏ ਹੈ। ਸਮੇਂ ਦੀ ਲੋੜ ਹੈ ਕਿ ਭਾਰਤੀ ਹੁਕਮਰਾਨਾਂ ਦੇ ਇਸ ਜਨ ਵਿਰੋਧੀ ਫੈਸਲੇ ਖ਼ਿਲਾਫ ਜਲ ਮਾਫ਼ੀਏ ਨੂੰ ਮਾਤ ਦੇਣ ਲਈ ਵੱਡਾ ਸੰਘਰਸ਼ ਛੇੜਿਆ ਜਾਵੇ। ਜੇਕਰ ਕਿਸੇ ਕਾਰਣ ਭਾਰਤ ਦੇ ਕੁਦਰਤੀ ਸ੍ਰੋਤਾਂ ਤੇ ਜਲ ਮਾਫ਼ੀਆ ਕਬਜ਼ਾ ਕਰਨ ਵਿੱਚ ਕਾਮਯਾਬ ਹੋਇਆ ਤਾਂ ਅਸੀਂ ਪਾਣੀ ਦੀ ਬੂੰਦ ਬੂੰਦ ਨੂੰ ਤਰਸਣ ਲਈ ਮਜਬੂਰ ਹੋਵਾਂਗੇ।

### ਪਾਸ਼ ਯਾਦਗਾਰੀ ਸਾਹਿਤਕ ਸਮਾਗਮ

ਪਾਸ਼ ਯਾਦਗਾਰੀ ਇੰਟਰਨੈਸ਼ਨਲ ਟਰੱਸਟ ਵੱਲੋਂ ਪਾਸ਼ ਦੇ ਜਨਮ ਦਿਨ ਨੂੰ ਕਵਿਤਾ ਦਿਵਸ ਵਜੋਂ ਮਨਾਉਂਦੇ ਹੋਏ 10 ਸੰਤਬਰ 2006 ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿੱਚ ਸਵੇਰੇ 10 ਵਜੇ ਸਮਾਗਮ ਕੀਤਾ ਜਾ ਰਿਹਾ ਹੈ, ਜਿਸ ਵਿੱਚ 'ਸਾਹਿਤ ਤੇ ਪ੍ਰਤੀਬੱਧਤਾ' ਵਿਸ਼ੇ 'ਤੇ ਡਾ: ਹਰੀਸ਼ ਨਾਰੰਗ, ਜਵਾਹਰ ਲਾਲ ਨਹਿਰੂ ਯੂਨੀਵਰਸਿਟੀ, ਦਿੱਲੀ, ਪਰਚਾ ਪੜ੍ਹਨਗੇ ਤੇ ਇਸ ਪਰਚੇ ਤੇ ਚਰਚਾ ਦਾ ਆਗਾਜ਼ ਡਾ: ਸੁਰਜੀਤ ਲੀ ਕਰਨਗੇ। ਉਪਰੰਤ ਕਵੀ ਦਰਬਾਰ ਵੀ ਹੋਵੇਗਾ।

ਨੌਜਵਾਨ ਅਤੇ ਸੈਕਸ ਸਿੱਖਿਆ : 5

# ਔਰਤ ਪੁਰਸ਼ ਦੇ ਆਪਸੀ ਮਿਲਾਪ ਦੇ ਸਹਿਜ ਪੜਾਅ

ਡਾ: ਸ਼ਿਆਮ ਸੁੰਦਰ ਦੀਪਤੀ

ਮਨੁੱਖੀ ਵਿਕਾਸ ਪੜਾਅ ਵਿੱਚ ਇਹ ਗੱਲ ਜਾਨਣ ਦੀ ਲੋੜ ਹੈ ਕਿ ਮਨੁੱਖਾਂ ਵਿੱਚ ਸੈਕਸ ਪ੍ਰਕ੍ਰਿਆ ਰਾਹੀਂ ਪ੍ਰਜਨਣ ਪ੍ਰਣਾਲੀ ਦਾ ਉਪਯੋਗ ਹੁੰਦਾ ਹੈ ਅਤੇ ਗਰਭ ਠਹਿਰਦਾ ਹੈ। ਬੱਚਾ ਪੈਦਾ ਹੁੰਦਾ ਹੈ ਤੇ ਮਨੁੱਖੀ ਨਸਲ ਅੱਗੇ ਤੁਰਦੀ ਹੈ। ਪਰ ਸੈਕਸ ਅਤੇ ਪ੍ਰਜਨਣ ਨਾਲ ਨਾਲ ਜੁੜੇ ਹੋਣ ਦੇ ਬਾਵਜੂਦ ਵੱਖ ਵੱਖਰੀ ਹੈਸੀਅਤ ਵੀ ਦਰਸਾਉਂਦੇ ਸਮਝੇ ਜਾਂਦੇ ਹਨ। ਆਪਾਂ ਇੰਜ ਵੀ ਕਹਿ ਸਕਦੇ ਹਾਂ ਕਿ ਸੈਕਸ ਪ੍ਰਕ੍ਰਿਆ ਰਾਹੀਂ ਗਰਭ ਠਹਿਰਦਾ ਹੈ ਭਾਵ ਗਰਭ ਧਾਰਨ ਕਰਨ ਲਈ ਸੈਕਸ ਪ੍ਰਕ੍ਰਿਆ ਵਿਚੋਂ ਲੰਘਣਾ ਪੈਂਦਾ ਹੈ। ਭਾਵੇਂ ਅੱਜ ਕੱਲ, ਟੈਸਟ ਟਿਊਬ ਬੇਬੀ ਜਾਂ ਸ਼ੁਕਰਾਣੂ ਬੈਂਕ ਤੋਂ ਸ਼ੁਕਰਾਣੂ ਲੈ ਕੇ ਵੀ ਗਰਭ ਧਾਰਨ ਕਰਨ ਦੀ ਵਿਉਂਤ ਹੈ। ਪਰ ਇੱਕ ਪਹਿਲੂ ਮਨੁੱਖੀ ਸੈਕਸ ਪ੍ਰਕ੍ਰਿਆ ਨਾਲ ਇਹ ਵੀ ਜੁੜਦਾ ਹੈ ਕਿ ਜੇ ਤੁਸੀਂ ਗਰਭ ਨਹੀਂ ਚਾਹੁੰਦੇ ਤਾਂ ਕੀ ਸੈਕਸ ਦੀ ਲੋੜ ਵੀ ਨਹੀਂ ? ਭਾਵ ਕਿ ਸੈਕਸ ਮਨੁੱਖ ਦੀ ਕੋਈ ਵੱਖਰੀ ਲੋੜ ਹੈ ? ਪਰ ਇਹ ਵੀ ਨਹੀਂ ਕਿ ਜੇਕਰ ਕੋਈ ਇਸ ਨੂੰ ਜ਼ਿੰਦਗੀ ਵਿਚੋਂ ਮਨਫ਼ੀ ਕਰਨ ਦਾ ਫੈਸਲਾ ਕਰ ਲੈਂਦਾ ਹੈ ਤਾਂ ਉਹ ਜੀਅ ਹੀ ਨਹੀਂ ਸਕਦਾ। ਇਹ ਹਵਾ, ਪਾਣੀ, ਰੋਟੀ ਜਿੰਨਾ ਜ਼ਰੂਰੀ ਵੀ ਨਹੀਂ ਹੈ।

ਸੈਕਸ ਪ੍ਰਕ੍ਰਿਆ ਵਿੱਚ ਦੋਵੇਂ ਸਾਥੀ (ਨਰ ਅਤੇ ਮਾਦਾ) ਹੀ ਬਰਾਬਰ ਦੇ ਹਿੱਸੇਦਾਰ ਹੁੰਦੇ ਹਨ। ਸਰੀਰ ਦੇ ਹਾਰਮੋਨਜ਼ ਦੋਹਾਂ ਨੂੰ ਉਤੇਜਿਤ ਕਰਦੇ ਹਨ ਅਤੇ ਇਸ ਤੋਂ ਇਲਾਵਾ ਨਸਾਂ ਅਤੇ ਤੰਤੂਆਂ ਦਾ ਜਾਲ ਵੀ ਇਸ ਕਿਰਿਆ ਲਈ ਸਹਾਈ ਹੁੰਦਾ ਹੈ। ਦਿਮਾਗ ਤੋਂ ਲੈ ਕੇ ਸੈਕਸ ਅੰਗਾਂ ਤੱਕ (ਮੂਲ ਅਤੇ ਸਹਾਇਕ) ਇਸ ਦੀ ਪੂਰੀ ਲੜੀ ਹੁੰਦੀ ਹੈ। ਇਹ ਇੱਕ ਤਰ੍ਹਾਂ ਦੀਆਂ ਬਿਜਲੀ ਦੀਆਂ ਤਾਰਾਂ ਵਾਂਗ ਹੁੰਦੀਆਂ ਹਨ ਜੋ ਦੋ ਪਾਸੜ ਹੁੰਦੀਆਂ ਹਨ। ਦਿਮਾਗ ਤੋਂ ਲਿੰਗਕ ਅੰਗਾਂ ਤੱਕ ਅਤੇ ਇਸੇ ਤਰ੍ਹਾਂ ਵਾਪਸੀ ਲਿੰਗਕ ਅੰਗਾਂ ਤੋਂ ਦਿਮਾਗ ਤੱਕ। ਪ੍ਰਕਿਆ ਦੀ ਸ਼ੁਰੂਆਤ ਲਈ ਉਤੇਜਨਾ ਅਤੇ ਇਸ ਨੂੰ ਪੂਰਾ ਕਰ ਲੈਣ ਦਾ ਸੁਨੇਹਾ ਆਪਸ ਵਿੱਚ ਜੁੜੇ ਹਨ।

ਵੀਰਜ ਦਾ ਯੋਨੀ ਤੱਕ ਪਹੁੰਚਣਾ ਪ੍ਰਜਨਣ ਲਈ ਮੁੱਖ ਕਾਰਜ ਹੈ। ਇਹ ਜਿਸ ਕਿਰਿਆ ਰਾਹੀਂ ਪਹੁੰਚਦਾ ਹੈ, ਇਹ ਉਸ ਲਈ ਸਹਾਇਕ ਕਾਰਜ ਹੈ। ਵੀਰਜ ਦਾ ਯੋਨੀ ਤੱਕ ਪਹੁੰਚਣ ਤੋਂ ਇਲਾਵਾ ਸੈਕਸ ਦੀ ਮੁੱਖ ਪ੍ਰਕਿਆ ਜਾਂ ਪ੍ਰਜਨਣ ਦੀ ਸਹਾਇਕ ਪ੍ਰਕ੍ਰਿਆ ਦਾ ਮਨ ਦਿਮਾਗ ਨਾਲ ਜੁੜਿਆ ਹੋਣਾ ਇੱਕ ਪਹਿਲੂ ਹੈ। ਉਨ੍ਹਾਂ ਪਲਾਂ ਛਿਣਾਂ ਦਾ ਆਨੰਦ ਅਤੇ ਖੁਸ਼ੀ ਨਾਲ ਜੁੜਿਆ ਹੋਣਾ, ਮਨੁੱਖੀ ਸੈਕਸ ਪ੍ਰਕ੍ਰਿਆ ਦੀ ਵੱਖਰੀ ਵਿਸ਼ੇਸ਼ਤਾ ਹੈ। ਇਸ ਪ੍ਰਕ੍ਰਿਆ ਦੇ ਪੜਾਅ ਹਨ, ਜੋ ਉਤਰਾਅ ਚੜਾਵਾਂ ਵਿੱਚ ਵਾਪਰਦੇ ਹਨ ਅਤੇ ਜਦੋਂ ਅਸੀਂ ਇਨ੍ਹਾਂ ਬਾਰੇ ਪੂਰੀ ਤਰ੍ਹਾਂ ਨਹੀਂ ਜਾਣਦੇ ਤਾਂ ਇਹ ਕਈ ਤਰ੍ਹਾਂ ਦੀਆਂ ਬੇਚੈਨੀਆਂ, ਪ੍ਰੇਸ਼ਾਨੀਆਂ ਪੈਦਾ ਕਰਦੇ ਹਨ ਅਤੇ ਮਾਨਸਿਕ ਰੋਗਾਂ ਤੱਕ ਪਹੁੰਚ ਜਾਂਦੇ ਹਨ।

**ਜੀਵ ਵਿਕਾਸ ਦੀ ਲੜੀ ਵਿੱਚ ਸੈਕਸ ਪ੍ਰਕ੍ਰਿਆ ਦਾ ਵਿਕਾਸ:** ਜੇਕਰ ਅਸੀਂ ਜੀਵ ਵਿਕਾਸ ਦੀ ਲੜੀ ਦਾ ਅਧਿਐਨ ਕਰੀਏ ਤਾਂ ਅਸੀਂ ਦੇਖਾਂਗੇ ਕਿ ਜੀਵ ਉਤਪਤੀ ਵਿੱਚ ਨਿਰੰਤਰ ਬਦਲਾਅ ਦੇ ਨਾਲ ਨਾਲ ਜੀਵਾਂ ਦੇ ਸੈਕਸ ਵਿਵਹਾਰ ਵਿੱਚ ਤਬਦੀਲੀਆਂ ਆਈਆਂ ਹਨ। ਜੇਕਰ ਅਸੀਂ ਰੀੜ੍ਹਧਾਰੀ ਪ੍ਰਣਾਲੀਆਂ ਵਿੱਚ ਦੇਖੀਏ ਤਾਂ ਮੱਛੀਆਂ ਤੇ ਡੱਡੂਆਂ ਦੇ ਵਰਗ ਵਿੱਚ ਸੈਕਸ (ਨਰ ਅਤੇ ਮਾਦਾ) ਅਲੱਗ ਅਲੱਗ ਹਨ, ਪਰ ਉਹ ਆਪਣੇ ਅੰਡੇ ਅਤੇ ਸ਼ੁਕਰਾਣੂ ਬਾਹਰ ਪਾਣੀ ਵਿੱਚ ਸੁੱਟਦੇ ਹਨ ਅਤੇ ਇਹ ਅੰਡੇ ਅਤੇ ਸ਼ੁਕਰਾਣੂ ਜੀਵ ਦੇ ਸਰੀਰ ਤੋਂ ਬਾਹਰ ਮਿਲਦੇ ਹਨ। ਇਸ ਤੋਂ ਬਾਅਦ ਇਸ ਲੜੀ ਵਿੱਚ ਰੀਂਗਣ ਵਾਲੇ ਜਾਨਵਰ ਅਤੇ ਪੰਛੀ ਹਨ। ਜਿਨ੍ਹਾਂ ਵਿੱਚ ਨਰ ਅਤੇ ਮਾਦਾ ਦੇ ਮੇਲ ਮਿਲਾਪ ਨਾਲ ਆਂਡੇ ਅਤੇ ਸ਼ੁਕਰਾਣੂ ਮਿਲਦੇ ਹਨ, ਪਰ ਜੀਵ ਸਰੀਰ ਤੋਂ ਬਾਹਰ ਆਂਡੇ ਵਿਚੋਂ ਜਨਮ ਲੈਂਦੇ ਹਨ। ਇਸ ਤੋਂ ਬਾਅਦ ਥਣਧਾਰੀ ਪ੍ਰਾਣੀ ਗਾਵਾਂ, ਮੱਝਾਂ, ਕੁੱਤੇ, ਬਾਂਦਰ ਅਤੇ ਮਨੁੱਖ ਵੀ ਬੱਚਾ ਮਾਦਾ ਦੇ ਸਰੀਰ ਵਿੱਚ ਬਣਦਾ ਅਤੇ ਵਿਕਸਤ ਹੁੰਦਾ ਹੈ ਅਤੇ ਇੱਕ ਨਿਰਧਾਰਿਤ ਸਮੇਂ ਬਾਅਦ ਪੈਦਾ ਹੁੰਦਾ ਹੈ।

ਇਸ ਤਰ੍ਹਾਂ ਸਭ ਜੀਵਾਂ ਵਿੱਚ, ਸੈਕਸ ਦਾ ਮੁੱਖ ਕਾਰਨ ਬੱਚੇ ਪੈਦਾ ਕਰਨਾ ਹੀ ਹੈ। ਜੇਕਰ ਥਣਧਾਰੀ ਪ੍ਰਾਣੀਆਂ ਦੇ ਮੇਲ ਮਿਲਾਪ ਦੇ ਵਿਕਾਸ ਬਾਰੇ ਗੱਲ ਕਰੀਏ ਤਾਂ ਦੇਖਾਂਗੇ ਕਿ ਮਨੁੱਖ ਨੂੰ ਛੱਡ ਕੇ ਤਕਰੀਬਨ ਸਾਰੇ ਜੀਵਾਂ ਵਿੱਚ, ਮੇਲ ਮਿਲਾਪ ਦਾ ਇੱਕ ਖਾਸ ਸਮਾਂ ਹੁੰਦਾ ਹੈ, ਜਿਸ ਨੂੰ 'ਈਸਟਰਸ ਪੀਰੀਅਡ' ਕਹਿੰਦੇ ਹਨ। ਜਿਵੇਂ ਕਿ ਆਪਾਂ ਜਾਣਿਆਂ ਹੈ ਕਿ ਜੀਵਾਂ ਦੇ ਸਰੀਰ ਵਿੱਚ ਮਨੁੱਖਾਂ ਸਮੇਤ ਹਾਰਮੋਨਜ਼ ਇਸ ਕਿਰਿਆ ਨੂੰ ਗਤੀਸ਼ੀਲ ਕਰਦੇ ਹਨ। ਮਨੁੱਖ ਨਰ ਅਤੇ ਮਾਦਾ ਹਾਰਮੋਨਜ਼ ਦੇ ਨਾਂ ਟੈਸਟੋਸਟੀਰੋਨ ਅਤੇ ਇਸਟਰੋਜਨ ਹਨ।

ਜਿਨ੍ਹਾਂ ਲੋਕਾਂ ਦਾ ਪਸ਼ੂ ਪਾਲਣ ਵੇਲੇ, ਜਾਨਵਰਾਂ ਨਾਲ ਵਾਹ ਪੈਂਦਾ ਹੈ, ਉਹ ਜਾਣਦੇ ਹੋਣਗੇ ਕਿ ਉਸ ਸਮੇਂ ਜਾਨਵਰ ਗਾਂ ਜਾਂ ਮੱਝ ਕਿੱਲਾ ਤੁੜਾਉਣ ਨੂੰ ਪੈਂਦੇ ਹਨ। ਕੁੱਤਾ ਪਾਲਣ ਵਾਲੇ ਜਾਣਦੇ ਨੇ ਕਿ ਉਸ ਪੀਰੀਅਡ ਵਿੱਚ ਮੌਸਮ ਮੁਤਾਬਿਕ ਉਹ ਉਤੇਜਿਤ ਹੁੰਦੇ ਹਨ ਅਤੇ ਘਰ ਤੋਂ ਬਾਹਰ ਆਪਣੇ ਸਾਥੀ ਦੀ ਤਲਾਸ਼ ਲਈ ਬਾਹਰ ਨੂੰ ਦੌੜਣ ਦਾ ਯਤਨ ਕਰਦੇ ਹਨ।

ਕੁਦਰਤ ਨੇ ਜੀਵਾਂ ਦੀ ਨਸਲ ਨੂੰ ਅੱਗੇ ਤੋਰਨ ਲਈ ਇਹ ਮਿਲਾਪ ਦੀ ਕਿਰਿਆ ਬਣਾਈ ਹੈ। ਨਰ ਮਾਦਾ ਜਾਨਵਰ



ਨੇੜੇ ਆਉਂਦੇ ਹਨ। ਆਪਣੀ ਜਿਣਸ ਦੇ ਜਾਨਵਰ ਦੀ ਭਾਲ ਕਰਦੇ ਹਨ। ਇਹ ਜਰੂਰੀ ਹੈ। ਇਥੋਂ ਤੱਕ ਕਿ ਮੱਛੀਆਂ ਡੱਡੂ ਵੀ ਭਾਵੇਂ ਆਂਡੇ ਅਤੇ ਸ਼ੁਕਰਾਣੂ ਬਾਹਰ ਪਾਣੀ ਵਿੱਚ ਸੁੱਟਦੇ ਹਨ, ਪਰ ਉਹ ਵੀ ਇੱਕੋ ਸਮੇਂ ਨੇੜੇ ਤੇੜੇ ਹੀ ਹੁੰਦੇ ਹਨ ਜਾਂ ਕਹਿ ਲਈਏ, ਉਹ ਇਹ ਕਾਰਜ ਇੱਕ ਦੂਜੇ ਦੇ ਨੇੜੇ ਪਹੁੰਚਦੇ ਨਿਭਾਉਂਦੇ ਹਨ। ਸੰਸਾਰ ਨੂੰ ਅੱਗੇ ਤੋਰਨ, ਸ੍ਰਿਸ਼ਟੀ ਨੂੰ ਨਿਰਤੰਰਤਾ ਪ੍ਰਦਾਨ ਕਰਨ ਲਈ, ਇਹ ਜਰੂਰੀ ਹੈ ਅਤੇ ਕੁਦਰਤ ਦੇ ਇਹ ਸਹਿਜ ਉਪਰਾਲੇ ਹਨ।

ਆਪਾਂ ਜਾਣਦੇ ਹਾਂ ਕਿ ਮਨੁੱਖਾਂ ਵਿੱਚ ਸੈਕਸ ਪ੍ਰਕ੍ਰਿਆ, ਗਰਭ ਧਾਰਨ ਅਤੇ ਜਣੇਪੇ ਲਈ ਕੋਈ ਵਿਸ਼ੇਸ਼ ਨਿਰਧਾਰਿਤ ਸਮਾਂ ਨਹੀਂ ਹੈ। ਪਰ ਇਹ ਸਰੀਰਕ ਵਿਕਾਸ ਪੜਾਅ ਦਾ ਇੱਕ ਕੁਦਰਤੀ ਹਿੱਸਾ ਹਨ। ਕਹਿ ਲਈਏ ਕਿ ਕੁਦਰਤੀ ਵਰਤਾਰਾ ਤਾਂ ਸਰੀਰ ਦਾ ਇੱਕ ਪੱਖ ਹੈ। ਲੜਕਾ ਲੜਕੀ ਕਿਸ਼ੋਰ ਅਵਸਥਾ ਵਿਚੋਂ ਲੰਘਦੇ ਹਨ ਤੇ ਇਸ ਦੌਰਾਨ ਉਨ੍ਹਾਂ ਦੇ ਸੈਕਸ ਅੰਗਾਂ ਨਾਲ ਸਬੰਧਿਤ ਅੰਗ ਪ੍ਰੋੜ ਹੁੰਦੇ ਹਨ। ਉਨ੍ਹਾਂ ਦੇ ਸਰੀਰ ਵਿੱਚ ਸੈਕਸ ਹਾਰਮੋਨਜ਼ ਦੀ ਮਿਕਦਾਰ ਵੱਖਣ ਨਾਲ ਅੰਡਕੋਸ਼, ਪਤਾਲੂ, ਆਂਡੇ ਅਤੇ ਸ਼ੁਕਰਾਣੂ ਬਣਦੇ ਅਤੇ ਵਧਦੇ ਹਨ। ਉਨ੍ਹਾਂ ਦੇ ਸਹਾਇਕ ਅੰਗ ਵੀ (ਲਿੰਗ ਤੇ ਯੋਨੀ) ਇਸ ਕਿਰਿਆ ਲਈ ਤਿਆਰ ਹੁੰਦੇ ਹਨ।

ਇਸ ਕਾਰਜ ਦੇ ਨਾਲ ਹੀ ਜਿਸ ਤਰੀਕੇ ਨਾਲ ਹੋਰ ਜੀਵਾਂ ਵਿੱਚ ਵਾਪਰਦਾ ਹੈ, ਇੱਕ ਖਾਸ ਸਮੇਂ, ਹਾਰਮੋਨਜ਼ ਅਤੇ ਰਸਾਇਣਾਂ ਦੇ ਪ੍ਰਭਾਵ ਹੇਠ ਜਾਨਵਰ ਆਪਣੇ ਦੂਸਰੇ ਸਾਥੀ ਨੂੰ ਤਲਾਸ਼ਦੇ, ਉਸੇ ਤਰ੍ਹਾਂ ਮਨੁੱਖ ਨਰ ਅਤੇ ਮਾਦਾ ਵੀ ਇੱਕ ਦੂਸਰੇ ਵੱਲ ਆਕਰਸ਼ਿਤ ਹੁੰਦੇ ਹਨ, ਖਿੱਚ ਮਹਿਸੂਸ ਕਰਦੇ ਹਨ। ਇਹ ਸੁਭਾਵਿਕ ਹੈ। ਇਥੇ ਇਹ ਗੱਲ ਵੀ ਰੱਖਣੀ ਚਾਹੀਦੀ ਹੈ ਕਿ ਸਿਰਫ ਪੁਰਸ਼ ਹੀ ਇਸ ਪੱਖ ਤੋਂ ਸਰਗਰਮ ਨਹੀਂ ਹੁੰਦਾ, ਔਰਤ ਵੀ ਇਸ ਦੇ ਲਈ ਬਰਾਬਰ ਹੀ ਇਸ ਇੱਛਾ ਨੂੰ ਮਹਿਸੂਸ ਕਰਦੀ ਹੈ।

ਮਨੁੱਖਾਂ ਵਿੱਚ ਜਾਨਵਰਾਂ ਨਾਲੋਂ ਇਸ ਗੱਲੋਂ ਵਖਰੇਵਾਂ ਹੈ ਕਿ ਮਨੁੱਖੀ ਸੈਕਸ ਪ੍ਰਕ੍ਰਿਆ ਸਿਰਫ ਸਰੀਰਕ ਅਤੇ ਮਾਨਸਿਕ ਤਬਦੀਲੀਆਂ ਦੀ ਹੀ ਨਹੀਂ ਸਗੋਂ ਇਸ ਵਿੱਚ ਇੱਕ ਬਹੁਤ ਵੱਡਾ ਯੋਗਦਾਨ ਸਮਾਜਿਕ ਨਿਯਮਾਂ ਦਾ ਹੈ। ਭਾਵੇਂ ਔਰਤ ਪੁਰਸ਼ 15,16 ਸਾਲ ਦੀ ਉਮਰ 'ਤੇ ਇਸ ਕਾਰਜ ਲਈ ਤਿਆਰ ਹੋ ਜਾਂਦੇ ਹਨ, ਪਰ ਸੈਕਸ ਕਿਰਿਆ ਦਾ ਰੂਪ ਸਮਾਜ ਤੈਅ ਕਰਦਾ ਹੈ (ਅੱਡ ਅੱਡ ਸੱਭਿਆਚਾਰਾਂ ਵਿੱਚ ਅਲੱਗ ਅਲੱਗ) ਵਿਆਹ ਦੀ ਉਮਰ, ਪਤੀ ਪਤਨੀ ਦਾ ਅਨੁਪਾਤ, ਵਿਆਹ ਤੋਂ ਪਹਿਲਾਂ ਅਤੇ ਬਾਅਦ ਦੇ ਸਬੰਧ ਆਦਿ।

ਮਨੁੱਖੀ ਸੈਕਸ ਸੁਭਾਅ ਭਾਵੇਂ ਕਿਸੇ ਵਿਸ਼ੇਸ਼ ਸਮੇਂ ਨਾਲ ਨਹੀਂ ਬੰਨ੍ਹਿਆ ਹੋਇਆ, ਪਰ ਇਸ ਵਿਕਾਸ ਨੂੰ ਵਿਸ਼ਲੇਸ਼ਿਤ ਕਰੀਏ ਤਾਂ ਇੱਕ ਗੱਲ ਤਾਂ ਹੈ ਹੀ ਕਿ ਸੈਕਸ ਲਈ ਤਿਆਰੀ ਦੀ ਲੋੜ ਤਾਂ ਹੁੰਦੀ ਹੈ। ਜਦੋਂ ਮਨੁੱਖ ਨੇ ਇਸ ਕੁਦਰਤੀ ਪ੍ਰਕ੍ਰਿਆ ਨੂੰ ਸਮਾਜੀਕਰਨ ਰਾਹੀਂ ਅਸਹਿਜ ਬਣਾਇਆ ਹੈ (ਇਸ ਨੂੰ ਕੁਝ ਲੇਟ ਕਰਕੇ, ਇਸ ਉਪਰ ਰੋਕਾਂ ਲਾ ਕੇ, ਸੀਮਤ ਅਤੇ ਸੰਜ਼ਮ ਕਹਿ ਕੇ, ਵਿਆਹ ਕਰਵਾ ਕੇ, ਘਰੋਂ ਦੂਰ ਜਾਣ ਤੇ ਵੀ ਵਫ਼ਾਦਾਰੀ ਦੀ ਗੱਲ ਕਹਿ ਕੇ ਆਦਿ) ਤਾਂ ਜਦੋਂ ਮੌਕਾ ਮਿਲਦਾ ਹੈ ਤਾਂ ਇਸ ਲਈ ਕੁਦਰਤੀ ਹਾਰਮੋਨਜ਼ ਦੇ ਦਬਾਆਂ ਤੋਂ ਇਲਾਵਾ ਖੁਸ਼ਬੂਆਂ ਰਾਹੀਂ ਵੀ ਉਤੇਜਿਤ ਕਰਨ ਦੀ ਗੱਲ ਸਾਹਮਣੇ ਆਉਂਦੀ ਹੈ। ਔਰਤਾਂ ਦਾ ਹਾਰ ਸ਼ਿੰਗਾਰ, ਸਜਣਾ, ਪਹਿਰਾਵਾ ਅਤੇ ਹਾਵ ਭਾਵ ਹੋਰ ਢੰਗ ਵੀ ਸਮਾਜਿਕ ਬਣਤਰ ਦਾ ਹਿੱਸਾ ਹਨ।

ਇਸ ਤਰ੍ਹਾਂ ਆਪਾਂ ਕਹਿ ਸਕਦੇ ਹਾਂ ਕਿ ਮਨੁੱਖਾਂ ਵਿੱਚ ਸੈਕਸ ਪ੍ਰਕ੍ਰਿਆ ਸਿਰਫ ਦੋ ਸਰੀਰਾਂ ਦਾ ਮੇਲ ਨਹੀਂ ਹੈ। ਇਸ ਸਰੀਰਕ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਮਾਨਸਿਕ ਤੌਰ 'ਤੇ ਸਿਹਤਮੰਦ ਹੋਣ ਜਰੂਰੀ ਹੈ। ਮਾਨਸਿਕ ਤੌਰ ਤੋਂ ਭਾਵ ਦੋਹਾਂ ਵਿੱਚ ਆਪਸੀ ਖਿੱਚ ਅਤੇ ਮਿਲਣ ਦੀ ਚਾਹ ਹੋਣੀ ਜਰੂਰੀ ਹੈ ਅਤੇ ਇਸ ਸਥਿਤੀ ਵਿੱਚ ਸਹਿਜਤਾ ਆਉਣ ਲਈ ਸਮਾਜਿਕ ਪ੍ਰਵਾਨਗੀ ਦਾ ਬਹੁਤ ਵੱਡਾ ਯੋਗਦਾਨ ਹੈ। ਜੇਕਰ ਆਪਾਂ ਆਪਣੇ ਸਮਾਜਿਕ ਵਾਤਾਵਰਨ ਵੱਲ ਝਾਤ ਮਾਰ ਕੇ ਵੇਖੀਏ ਤਾਂ ਸਹਿਜ ਹੀ ਅਸੀਂ ਉਨ੍ਹਾਂ ਅਨੇਕਾਂ ਕਾਰਨਾਂ ਦੀ ਭਾਲ ਕਰ ਸਕਾਂਗੇ, ਜੋ ਇਸ ਗੱਲ ਦੀ ਨਿਸ਼ਾਨਦੇਹੀ ਕਰਨਗੇ ਕਿ ਔਰਤਾਂ ਨੂੰ ਇਸ ਕ੍ਰਿਆ ਵਿੱਚ ਖਾਮੋਸ਼ ਜਾਂ ਕਾਰਜਹੀਨ ਪਾਤਰ ਵਜੋਂ ਚਿਤਰਿਆ ਜਾਂਦਾ ਹੈ। ਜਦੋਂ ਕਿ ਅਜਿਹਾ ਨਹੀਂ ਹੈ। ਇਹ ਤਾਂ ਔਰਤਾਂ ਦਾ ਸਮਾਜੀਕਰਨ ਉਨ੍ਹਾਂ ਨੂੰ ਅਜਿਹਾ ਵਿਵਹਾਰ ਕਰਨ ਲਈ ਮਜਬੂਰ ਕਰਦਾ ਹੈ। ਇਸ ਤਰ੍ਹਾਂ ਇਨ੍ਹਾਂ ਤਿੰਨਾਂ ਹਾਲਤਾਂ ਦਾ ਸੁਮੇਲ (ਸਰੀਰਕ, ਮਾਨਸਿਕ ਅਤੇ ਸਮਾਜਿਕ) ਹੀ ਅਸਲ ਵਿੱਚ ਸਿਹਤਮੰਦ ਸਥਿਤੀ ਹੈ ਅਤੇ ਇਸ ਵਿਚੋਂ ਇੱਕ ਦੀ ਘਾਟ ਜਾਂ ਉਸ ਸਥਿਤੀ ਬਾਰੇ ਗੈਰ ਵਿਗਿਆਨਕ ਜਾਣਕਾਰੀ ਸਰੀਰਕ ਮਾਨਸਿਕ ਵਿਕਾਰਾਂ ਦੀ ਪੈਦਾਵਾਰ ਬਣਦੀ ਹੈ।

ਇਥੇ ਇਸ ਗੱਲ ਦਾ ਜ਼ਿਕਰ ਵੀ ਕਰਨਾ ਬਣਦਾ ਹੈ ਕਿ ਮਨੁੱਖੀ ਸੈਕਸ ਦੀ ਇਹ ਵਿਲੱਖਣਾ ਕਿ ਇਸ ਵਿੱਚ ਕਿਸੇ ਵੀ ਸਮੇਂ ਕਾਰਜਸ਼ੀਲ/ਉਲਝਿਆ ਜਾ ਸਕਦਾ ਹੈ, ਇਸ ਪਰਿਪੇਖ ਨੂੰ ਵੀ ਉਜਾਗਰ ਕਰਦੀ ਹੈ, ਕਿ ਮਨੁੱਖ ਆਪਣੀ ਪੂਰੀ ਸਿਰਜਣਾਤਮਕ ਸ਼ਕਤੀ ਨੂੰ ਇਸ ਵਿੱਚ ਗੰਵਾ ਵੀ ਸਕਦਾ ਹੈ। ਇਸ ਲਈ ਇਹ ਯਤਨ ਵੀ ਹੋਏ ਹਨ/ਹੁੰਦੇ ਰਹਿੰਦੇ ਹਨ ਕਿ ਇਸ ਨੂੰ ਕਿਸ ਤਰ੍ਹਾਂ ਸੀਮਤ ਕੀਤਾ ਜਾਵੇ ਜਾਂ ਇਸ ਕਿਰਿਆ ਪ੍ਰਤੀ ਕਿਸ ਤਰ੍ਹਾਂ ਸੰਜਮ ਵਰਤਿਆ ਜਾਵੇ ਤੇ ਨਾਲ ਹੀ ਦੂਸਰੇ ਪਾਸੇ ਸੈਕਸ ਨੂੰ ਉਕਸਾਉਣ ਲਈ, ਸੈਕਸ ਨੂੰ ਵੱਖ ਵੱਖ ਢੰਗਾਂ ਤਰੀਕਿਆਂ ਨਾਲ ਮਾਨਣ ਅਤੇ ਆਨੰਦ ਪ੍ਰਾਪਤੀ ਲਈ ਵੀ ਖੋਜ਼ਾਂ ਹੁੰਦੀਆਂ ਹਨ। ਇਸ ਪਹਿਲੂ ਦੇ ਵੱਖਰੇ ਤੌਰ 'ਤੇ ਚਰਚਾ ਕਰਨੀ ਬਣਦੀ ਹੈ ਕਿ ਕੀ ਸੱਚੀਓਂ ਹੀ ਸੈਕਸ ਪ੍ਰਕ੍ਰਿਆ ਮਨੁੱਖਾਂ ਵਿੱਚ ਬੱਚੇ ਪੈਦਾ ਕਰਨ/ਅਗਲੀ ਪੀੜੀ ਨੂੰ ਅੱਗੇ ਤੋਰਨ ਤੋਂ

ਵੱਖਰੀ ਲੋੜ ਹੈ ? ਇਸ ਦੀ ਸਰੀਰਕ ਲੋੜ ਕਿੰਨੀ ਕੁ ਤੀਬਰ ਹੈ ? ( ਕਈ ਇਸ ਨੂੰ ਖੁਰਾਕ ਵਾਂਗ ਹੀ ਅਹਿਮ ਕਹਿੰਦੇ ਹਨ ), ਕੀ ਇਸ ਨੂੰ ਸੰਜਮ ਵਿੱਚ ਰੱਖਣ ਨਾਲ ਕੋਈ ਵਿਕਾਰ ਪੈਦਾ ਹੁੰਦੇ ਵੀ ਹਨ ਜਾਂ ਇਹ ਸਮਾਜਿਕ ਮਾਹੌਲ ਦੀ ਦੇਣ ਹਨ? (ਸੰਜਮ ਅਤੇ ਦਬਾਉਣ ਵਿੱਚ ਫ਼ਰਕ ਹੈ) ਕੀ ਇਸ ਨੂੰ ਸਿਰਜਣਾਤਮਕ ਮੋੜ ਦਿੱਤਾ ਜਾ ਸਕਦਾ ਹੈ?

ਇਨ੍ਹਾਂ ਸਾਰੇ ਪਹਿਲੂਆਂ ਨੂੰ ਚਰਚਾ ਦਾ ਵਿਸ਼ਾ ਬਨਾਉਣ ਤੋਂ ਪਹਿਲਾਂ, ਸੈਕਸ ਦੇ ਸਹਿਜ ਪੜਾਆਂ ਬਾਰੇ ਗੱਲ ਕਰਦੇ ਹਨ।

**ਸੈਕਸ ਪ੍ਰਕ੍ਰਿਆ ਦੇ ਸਹਿਜ ਪੜਾਅ:**

ਔਰਤ ਅਤੇ ਪੁਰਸ਼, ਜਿਵੇਂ ਕਿ ਪਹਿਲਾਂ ਕਿਹਾ, ਦੋਹਾਂ ਵਿੱਚ ਮੌਜੂਦ ਹਾਰਮੋਨਜ਼ (ਟੈਸਟੋਸਟੀਰੋਨ ਅਤੇ ਇਸਟਰੋਜਨ) ਜਿਥੇ ਇਹ ਸੈਕਸ ਅੰਗਾਂ ਨੂੰ ਵਿਕਸਿਤ ਕਰਦੇ ਹਨ, ਉਥੇ ਇਹ ਔਰਤ ਮਰਦ ਨੂੰ ਨੇੜੇ ਲਿਆਉਣ ਲਈ ਵੀ ਤਿਆਰ ਕਰਦੇ ਹਨ। ਇਸ ਕਾਰਜ ਲਈ ਖੂਨ ਅਤੇ ਤੰਤੂ ਪ੍ਰਣਾਲੀ ਵੀ ਸਰਗਰਮ ਭੂਮਿਕਾ ਨਿਭਾਉਂਦੀ ਹੈ। ਇਸ ਤੋਂ ਇਲਾਵਾ ਮਨੁੱਖੀ ਸਰੀਰ (ਦੋਹੇਂ ਔਰਤ ਅਤੇ ਪੁਰਸ਼) ਵਿੱਚ ਕੁਝ ਵਿਸ਼ੇਸ਼ ਥਾਵਾਂ ਵੀ ਹਨ, ਜਿਥੇ ਤੰਤੂਆਂ ਦੇ ਗੁੱਛੇ ਹੁੰਦੇ ਹਨ, ਜਿਨ੍ਹਾਂ ਨੂੰ ਛੂਹਣ ਨਾਲ ਸੈਕਸ ਪ੍ਰਕ੍ਰਿਆ ਨੂੰ ਉਚੇਚੇ ਤੌਰ ਤੇ ਵੀ ਉਤੇਜਿਤ ਕੀਤਾ ਜਾਂਦਾ ਹੈ ਜਾਂ ਕੀਤਾ ਜਾ ਸਕਦਾ ਹੈ। ਜਿਵੇਂ ਹੋਂਠ, ਸੈਕਸ ਅੰਗਾਂ ਦੇ ਆਲੇ ਦੁਆਲੇ ਦੇ ਹਿੱਸੇ, ਔਰਤਾਂ ਵਿੱਚ ਛਾਤੀਆਂ, ਨਿੱਪਲ ਅਤੇ ਪ੍ਰਜਨਣ ਅੰਗ। ਇਸ ਤੋਂ ਇਲਾਵਾ ਹਰ ਵਿਅਕਤੀ ਦੇ ਸਰੀਰ ਵਿੱਚ ਕੁਝ ਹੋਰ ਹਿੱਸੇ ਵੀ ਹੋ ਸਕਦੇ ਹਨ, ਜਿਨ੍ਹਾਂ ਨੂੰ ਛੂਹਣ ਨਾਲ ਉਤੇਜਨਾ ਵਧਦੀ ਹੈ, ਜੋ ਕਿ ਹੌਲੀ ਹੌਲੀ ਪਤੀ ਪਤਨੀ ਨੂੰ ਆਪਸੀ ਮੇਲ ਮਿਲਾਪ ਨਾਲ ਪਤਾ ਚੱਲ ਜਾਂਦਾ ਹੈ।

**ਮਰਦਾਂ ਵਿੱਚ ਤਬਦੀਲੀ ਪੜਾਅ:**

ਮਰਦ ਇਸ ਕਾਰਜ ਵਿੱਚ ਸਰਗਰਮ ਪਾਤਰ ਇਸ ਪੱਖੋਂ ਮੰਨਿਆ ਜਾਂਦਾ ਹੈ ਕਿਉਂਕਿ ਉਸਨੇ ਆਪਣੇ ਸ਼ੁਕਰਾਣੂਆਂ ਨੂੰ ਯੋਨੀ ਤੱਕ ਪਹੁੰਚਾਉਣਾ ਹੁੰਦਾ ਹੈ। ਇਸ ਦੇ ਲਈ ਉਸਦੇ ਮੁੱਖ ਅਤੇ ਸਹਾਇਕ ਅੰਗਾਂ ਬਾਰੇ ਅਸੀਂ ਜਾਣਕਾਰੀ ਹਾਸਿਲ ਕੀਤੀ ਹੈ।

ਇਸ ਪ੍ਰਕ੍ਰਿਆ ਲਈ ਸਭ ਤੋਂ ਅਹਿਮ ਅਤੇ ਮੁੱਖ ਕਾਰਜ ਹੈ ਲਿੰਗ ਦਾ ਅਕੜਾਅ। ਇਹ ਇਸ ਲਈ ਜਰੂਰੀ ਹੈ ਕਿ ਅਕੜਾਅ ਦੀ ਅਵਸਥਾ ਵਿੱਚ ਹੀ ਲਿੰਗ ਯੋਨੀ ਵਿੱਚ ਪ੍ਰਵੇਸ਼ ਕਰ ਸਕਦਾ ਹੈ, ਵਰਨਾ ਇਹ ਕਾਰਜ ਕੁਝ ਮੁਸ਼ਕਿਲ ਹੁੰਦਾ ਹੈ। ਸ਼ੁਕਰਾਣੂਆਂ ਨੂੰ ਜੋਨੀ ਦੇ ਆਖਰੀ ਸਿਰੇ ਤੱਕ ਪਹੁੰਚਾਉਣ ਲਈ ਵੀ ਇਹ ਜਰੂਰੀ ਹੈ। ਪੁਰਸ਼ਾਂ ਵਿੱਚ ਆਮ ਤੌਰ ਤੇ ਇਹ ਇੱਕ ਸ਼ਕਾਇਤ ਹੁੰਦੀ ਹੈ ਕਿ ਪੂਰਨ ਅਕੜਾਅ ਨਾ ਹੋਣ ਕਾਰਨ, ਪ੍ਰਕ੍ਰਿਆ ਸਿਰੇ ਨਹੀਂ ਚੜ੍ਹਦੀ ਤੇ ਪੁਰਸ਼ ਦਾ ਵੀਰਜ ਯੋਨੀ ਦੇ ਬਾਹਰ ਖਾਰਜ ਹੋ ਜਾਂਦਾ ਹੈ। ਇਸ ਹਾਲਤ ਵਿੱਚ ਸ਼ੁਕਰਾਣੂ ਆਂਡੇ ਨਾਲ ਨਹੀਂ ਮਿਲ ਸਕਦੇ। ਇਸ ਤਰ੍ਹਾਂ ਇਹ ਕਿਰਿਆ ਦੋਹਰਾ ਅਸਰ ਕਰਦੀ ਹੈ।

ਅਕੜਾਅ ਦੀ ਸਥਿਤੀ ਲਈ ਸਰੀਰਕ, ਮਾਨਸਿਕ ਤੇ ਸਮਾਜਿਕ ਪੱਖਾਂ ਦਾ ਸਿਹਤਮੰਦ ਪਹਿਲੂ ਜਰੂਰੀ ਹੈ। ਇਹ ਦੇਖਣ ਵਿੱਚ ਆਇਆ ਹੈ ਜੇਕਰ ਵਿਅਕਤੀ ਬੀਮਾਰ ਹੈ ਜਾਂ ਸਰੀਰਕ ਪ੍ਰੇਸ਼ਾਨੀ ਜਾਂ ਥੱਕਿਆ ਹੈ (ਮਾਨਸਿਕ) ਜਾਂ ਉਸ ਨੂੰ ਪਰਿਵਾਰ ਵਿੱਚ ਇਕੱਲਾਪਨ (ਸਮਾਜਿਕ) ਨਹੀਂ ਮਿਲਦੇ ਤਾਂ ਇਹ ਪ੍ਰਕ੍ਰਿਆ ਸਹੀ ਢੰਗ ਨਾਲ ਨੇਪਰੇ ਨਹੀਂ ਚੜ੍ਹ ਸਕਦੀ। ਭਾਵ ਲਿੰਗ ਦਾ ਅਕੜਾਅ ਹੀ ਸਹੀ ਨਹੀਂ ਹੁੰਦਾ। ਇਸ ਦੇ ਲਈ ਸਿਹਤਮੰਦ ਸਰੀਰ ਅਤੇ ਏਕਾਗਰਤਾ ਬਹੁਤ ਜਰੂਰੀ ਹੈ।

ਲਿੰਗ ਦੇ ਅਕੜਾਅ ਲਈ, ਜਿੱਥੇ ਟੈਸਟੋਸਟੀਰੋਨ ਸਹਾਈ ਹੁੰਦਾ ਹੈ, ਉੱਥੇ ਹੋਰ ਸਹਾਇਕ ਕਿਰਿਆਵਾਂ ਅਤੇ ਵਾਤਾਵਰਨ ਵੀ ਮਦਦ ਕਰਦੇ ਹਨ। ਸੈਕਸ ਦੌਰਾਨ ਲਿੰਗ ਦਾ ਆਕਾਰ ਵਿੱਚ ਵੱਧਣਾ ਅਤੇ ਸਖਤ ਹੋਣਾ, ਉਸ ਅੰਦਰ ਮੌਜੂਦ ਮਾਸਪੇਸ਼ੀਆਂ ਵਿੱਚ ਅਕੜਾਅ ਤੋਂ ਇਲਾਵਾ, ਲਿੰਗ ਵਿੱਚ ਖੂਨ ਦੀ ਸਪਲਾਈ ਵਿੱਚ ਵੀ ਕਾਫੀ ਮਾਤਰਾ ਵਿੱਚ ਵਾਧਾ ਹੁੰਦਾ ਹੈ। ਇੱਥੇ ਇਹ ਗੱਲ ਜਾਨਣ ਦੀ ਲੋੜ ਹੈ ਕਿ ਲਿੰਗ ਦੇ ਆਕਾਰ (ਲੰਬਾਈ) ਦਾ ਸੈਕਸ ਪ੍ਰਕ੍ਰਿਆ ਨਾਲ ਕੋਈ ਬਹੁਤ ਜਿਆਦਾ ਸਬੰਧ ਨਹੀਂ ਹੈ। ਇਸੇ ਤਰ੍ਹਾਂ ਲਿੰਗ ਦੇ ਅਕੜਾਅ ਨੂੰ ਵੀ ਸਹਿਜ ਅਤੇ ਸੀਮਤ ਘੇਰੇ ਵਿੱਚ ਲੈਣਾ ਚਾਹੀਦਾ ਹੈ ਨਾ ਕਿ ਨੀਮ ਹਕੀਮਾਂ 'ਸੈਕਸ ਦੇ ਠੇਕੇਦਾਰਾਂ' ਵੱਲੋਂ ਪ੍ਰਚਾਰੇ ਢੰਗ ਨਾਲ। ਆਪਾਂ ਸਮਝ ਸਕਦੇ ਹਾਂ ਕਿ ਮਨੁੱਖੀ ਸਰੀਰ ਦੀਆਂ ਮਾਸਪੇਸ਼ੀਆਂ ਦੇ ਅਕੜਾਅ ਦੀ ਇੱਕ ਸੀਮਾ ਹੈ। ਇਹ ਕਿਸੇ ਨਿਰਜੀਵ ਵਸਤੂ ਭਾਵ ਪੱਥਰ ਜਾਂ ਲੋਹੇ ਦੀਆਂ ਨਹੀਂ ਹੁੰਦੀਆਂ।

ਲਿੰਗ ਦੇ ਅਕੜਾਅ ਤੋਂ ਇਲਾਵਾ, ਲਿੰਗ ਦੇ ਮੂਹਰਲੇ ਹਿੱਸੇ ਵਿੱਚ, ਲਿੰਗ ਦੀ ਟੋਪੀ ਦੇ ਥੱਲੇ ਵੀ ਕੁਝ ਤਰਲ ਪਦਾਰਥ ਹੁੰਦੇ ਹਨ ਜੋ ਕਿ ਉਸ ਹਿੱਸੇ ਨੂੰ ਚਿਕਣਾ ਕਰ ਦਿੰਦੇ ਹਨ ਤਾਂ ਜੋ ਲਿੰਗ ਦਾ ਯੋਨੀ ਵਿੱਚ ਅਸਾਨੀ ਨਾਲ ਪ੍ਰਵੇਸ਼ ਹੋ ਸਕੇ।

**ਔਰਤਾਂ ਦੇ ਬਦਲਾਅ/ਤਬਦੀਲੀਆਂ**

ਇਸ ਪ੍ਰਕ੍ਰਿਆ ਦੀ ਉਤੇਜਨਾ ਨਾਲ, ਹਾਰਮੋਨਜ਼ ਦੇ ਅਸਰ ਹੇਠ, ਯੋਨੀ ਦਾ ਆਕਾਰ ਕੁਝ ਲੰਮਾ ਹੋ ਜਾਂਦਾ ਹੈ। ਇਸ ਦਾ ਮੂਹਰਲਾ ਇੱਕ ਤਿਹਾਈ ਹਿੱਸਾ ਕੁਝ ਭੀੜਾ ਹੋ ਜਾਂਦਾ ਹੈ ਤੇ ਆਖਰੀ ਦੋ ਤਿਹਾਈ ਹਿੱਸਾ ਗੁਬਾਰੇ ਵਾਂਗ ਫੈਲ ਜਾਂਦਾ ਹੈ। ਪਹਿਲੇ ਹਿੱਸੇ ਦੇ ਭੀੜੇ ਹੋਣ ਨਾਲ ਲਿੰਗ ਵੱਲੋਂ ਵੀਰਜ ਖਾਰਜ ਕਰਨ ਦੀ ਪ੍ਰਕ੍ਰਿਆ ਨੂੰ ਸਫਲਤਾ ਹਾਸਿਲ ਹੁੰਦੀ ਹੈ ਅਤੇ ਫੈਲੇ ਹੋਏ ਹਿੱਸੇ ਕਾਰਨ, ਵੀਰਜ ਸੰਭਾਲਣ ਵਿੱਚ ਆਸਾਨੀ ਹੁੰਦੀ ਹੈ। ਪੁਰਸ਼ਾਂ ਵਾਂਗ, ਔਰਤਾਂ ਵਿੱਚ ਵੀ ਖੂਨ ਦੀ ਸਪਲਾਈ ਵੱਧ ਜਾਂਦੀ ਹੈ। ਇਸ ਨਾਲ ਯੋਨੀ ਅਤੇ ਯੋਨੀ ਦਰਵਾਜ਼ੇ ( ਦੋ ਤਰ੍ਹਾਂ ਦੀਆਂ ਬੁਲੀਆਂ ਨਾਲ ਢੱਕੇ ਹੋਏ ਸੁਰਾਖ) ਵਿੱਚ ਤਰਲ ਪਦਾਰਥ ਰਿਸਦਾ ਹੈ ਜੋ ਕਿ ਇਨ੍ਹਾਂ ਹਿੱਸਿਆਂ ਨੂੰ ਚਿਕਣਾ ਕਰਦਾ ਹੈ ਤਾਂ ਜੋ ਇਸ ਕਿਰਿਆ ਨੂੰ ਨੇਪਰੇ ਚਾੜ੍ਹਣ ਵਿੱਚ ਆਸਾਨੀ ਹੋਵੇ।

**ਔਰਤ ਪੁਰਸ਼ ਦੇ ਆਪਸੀ ਮੇਲ ਦੇ ਸਹਿਜ ਪੜਾਅ:**

ਇਸ ਤਰ੍ਹਾਂ ਪ੍ਰਕ੍ਰਿਆ ਦੀ ਤਿਆਰੀ ਵੇਲੇ ਅੰਗਾਂ ਵਿੱਚ ਆਈਆਂ ਤਬਦੀਲੀਆਂ ਅਤੇ ਪੂਰੀ ਪ੍ਰਕ੍ਰਿਆ ਨੂੰ ਚਾਰ ਪੜਾਆਂ ਵਿੱਚ ਵੰਡਿਆ ਜਾ ਸਕਦਾ ਹੈ।

ਪਹਿਲਾ ਪੜਾਅ, ਦੋਹਾਂ ਪਾਤਰਾਂ ਦੀ ਤਿਆਰੀ ਹੈ। ਜਦੋਂ ਉਹ ਸਰੀਰਕ ਹਾਰਮੋਨਜ਼ ਜਾਂ ਮਨੁੱਖ ਵੱਲੋਂ ਤਿਆਰ ਹੋਰ ਢੰਗ ਤਰੀਕਿਆਂ ਨੂੰ ਵਰਤ ਕੇ ਨੇੜੇ ਆਉਂਦੇ ਹਨ।

ਦੂਸਰੇ ਪੜਾਅ ਦੌਰਾਨ ਦਿਲ ਦੀ ਧੜਕਣ ਵੱਧ ਜਾਂਦੀ ਹੈ, ਬਲੱਡ ਪ੍ਰੈਸ਼ਰ 10 ਤੋਂ 20 ਮਿ. ਮੀ. ਵੱਧ ਹੋ ਜਾਂਦਾ ਹੈ। ਸਾਹ ਤੇਜ ਹੁੰਦਾ ਹੈ ਤੇ ਪਸੀਨਾ ਆਉਂਦਾ ਹੈ। ਇਸ ਦੌਰਾਨ ਲਿੰਗ ਅਤੇ ਯੋਨੀ ਦਾ ਮੇਲ ਹੁੰਦਾ ਹੈ ਤੇ ਦੋਹਾਂ ਪਾਤਰਾਂ ਵੱਲੋਂ ਇਸ ਪ੍ਰਕ੍ਰਿਆ ਦਾ ਸਰੀਰਕ ਪਹਿਲੂ ਕਾਰਜਸ਼ੀਲ ਹੁੰਦਾ ਹੈ।

ਤੀਸਰੇ ਪੜਾਅ ਦੌਰਾਨ ਕ੍ਰਿਆ ਆਪਣੇ ਸਿਖਰ ਤੇ ਪਹੁੰਚਦੀ ਹੈ ਤੇ ਵੀਰਜ ਖਾਰਜ ਹੋਣਾ ਇਸ ਪੜਾਅ ਦਾ ਆਖਰੀ ਹਿੱਸਾ ਹੈ। ਵੀਰਜ ਖਾਰਜ ਹੋਣ ਨਾਲ ਦੋਹੇ ਪਾਤਰ ਸੰਤੁਸ਼ਟੀ, ਖੁਸ਼ੀ ਅਤੇ ਆਨੰਦ ਮਹਿਸੂਸ ਕਰਦੇ ਹਨ।

ਅੰਤ ਵਿੱਚ ਦੋਹੇ ਪਾਤਰ ਤਨਾਉ ਮੁਕਤ ਹੁੰਦੇ ਹਨ ਅਤੇ ਇਸ ਕਾਰਜ ਨਾਲ ਜੁੜੇ ਅੰਗ ਸਹਿਜ ਅਵਸਥਾ ਵਿੱਚ ਆ ਜਾਂਦੇ ਹਨ।

ਇਸ ਸਾਰੀ ਕੁਦਰਤੀ ਅਤੇ ਸਹਿਜ ਪ੍ਰਕ੍ਰਿਆ ਵਿੱਚ ਕਿਸ ਤਰ੍ਹਾਂ ਕਦੋਂ ਅਤੇ ਕਿਥੇ ਅੜਚਨ ਪੈਦਾ ਹੁੰਦੀ ਹੈ ਤੇ ਉਸਦੇ ਕੀ ਸਿੱਟੇ ਨਿਕਲਦੇ ਹਨ ਇਹ ਆਪਾਂ ਆਉਣ ਵਾਲੇ ਅੰਕਾਂ ਵਿੱਚ ਵਿਚਾਰਾਂਗੇ।

97, ਗੁਰੂ ਨਾਨਕ ਐਵੀਨਿਊ
ਮਜੀਠਾ ਰੋਡ, ਅੰਮ੍ਰਿਤਸਰ, 98158.08506,

---

## ਮਿੰਨੀ ਕਹਾਣੀ

# ਸੇਵਾ

**ਗੁਰਜੀਤ ਚੱਕ ਬਖ਼ਤੂ**

ਰੋਜ਼ ਸਵੇਰੇ ਉੱਠਣ ਸਾਰ ਉਹ ਧਾਰਮਿਕ ਸਥਾਨ ਵੱਲ ਜਾਂਦੀ ਸੜਕ ਦੀ ਸਫਾਈ ਕਰ ਰਿਹਾ ਹੁੰਦਾ। ਸੜਕ ਦੇ ਪਏ ਕਾਗਜ਼,ਪੱਤਰ ਚੁਗ ਕੇ ਤੇ ਮਿੱਟੀ ਘੱਟੇ ਨੂੰ ਸਾਫ ਕਰਕੇ ਮਾਨਸਿਕ ਸੰਤੁਸ਼ਟੀ ਹਾਸਲ ਕਰਦਾ ਹੈ। ਉਹ ਕਈ ਸਾਲਾਂ ਤੋਂ ਇਸ ਸੇਵਾ ਵਿੱਚ ਜੁਟਿਆ ਹੋਇਆ ਹੈ ਪਰ ਹੈਰਾਨੀ ਦੀ ਗੱਲ ਇਹ ਹੈ ਕਿ ਉਸ ਦੇ ਆਪਣੇ ਘਰ ਨੂੰ ਜਾਣ ਵਾਲੀ ਗਲੀ ਵਿੱਚ ਅਨੇਕਾਂ ਟੋਏ ਹਨ। ਜਿੱਥੇ ਤੁਰਦਿਆਂ ਉਸਦੀ ਬੁੱਢੀ ਮਾਂ ਅਨੇਕਾਂ ਵਾਰ ਡਿੱਗ ਕੇ ਸੱਟਾਂ ਖਾ ਚੁੱਕੀ ਹੈ ਪ੍ਰੰਤੂ ਉਸ ਨੇ ਆਪਣੀ ਗਲੀ ਦੇ ਟੋਇਆਂ ਨੂੰ ਭਰਨ ਬਾਰੇ ਕਦੇ ਨਹੀਂ ਸੋਚਿਆ। ਉਸ ਦੇ ਮਨ ਵਿੱਚ ਤਾਂ ਧਾਰਮਿਕ ਸਥਾਨ ਨੂੰ ਜਾਣ ਵਾਲੀ ਸੜਕ ਦੀ ਸਫਾਈ ਦਾ ਭੂਤ ਸਵਾਰ ਰਹਿੰਦਾ ਹੈ।

## ਮਿੰਨੀ ਕਹਾਣੀ

# ਮੁਕਤੀ

**ਨਵਦੀਪ ਲੰਡੇ**

"......ਮਨੁੱਖ ਇਸ ਸੰਸਾਰਕ ਮੋਹ ਮਾਇਆ ਵਿੱਚ ਗ੍ਰਸਿਆ ਪਿਐ......ਉਹ ਹਰ ਪਦਾਰਥਕ ਸੁਖ ਦੀ ਲੋਚਾ ਕਰਦੈ ਤੇ ਇਸੇ ਲੋਭ ਵਿੱਚ 'ਪ੍ਰਮਾਤਮਾਂ' ਤੋਂ ਦੂਰ ਹੋ ਰਿਹੈ ਤੇ ਉਸ ਦੀ ਆਤਮਾ ਭਟਕ ਰਹੀ ਐ.....ਜਿੰਨਾਂ ਚਿਰ ਅਸੀਂ ਇਸ ਲੋਭ 'ਚੋਂ ਬਾਹਰ ਨਹੀਂ ਨਿਕਲਦੇ ਉਨਾਂ ਚਿਰ ਸਾਨੂੰ 'ਮੁਕਤੀ' ਹਾਸਲ ਨਹੀਂ ਹੋ ਸਕਦੀ।" ਵੱਡੇ ਪੰਡਾਲ ਵਿੱਚ ਪ੍ਰਵਚਨ ਕਰਨ ਉਪਰੰਤ ਬਾਬਾ ਜੀ ਪਿੰਡ ਦੇ ਸ਼ਾਹੂਕਾਰ ਦੇ ਘਰ 'ਲੰਗਰ' ਛਕਣ ਉਪਰੰਤ ਚੋਣਵੇਂ ਭਗਤਾਂ ਨੂੰ ਸਮਝਾ ਰਹੇ ਸਨ।

"ਪਰ ਬਾਬਾ ਜੀ,ਤੁਸੀਂ ਆਪ ਤਾਂ 20 ਲੱਖ ਦੀ ਵਿਦੇਸ਼ੀ ਗੱਡੀ ਲਈ ਫਿਰਦੇ ਹੋ ਤੇ ਮਾਨਣ ਲਈ ਹਰ ਪਦਾਰਥਕ ਸੁਖ ਸਹੂਲਤ ਤੁਹਾਡੇ ਪਾਸ ਹੈ। ਫਿਰ ਤੁਹਾਡੀ ਮੁਕਤੀ ਕਿਵੇਂ ਹੋਊ?" ਲੰਗਰ ਛਕਾਉਣ ਵਾਲੇ ਮੁੰਡਿਆਂ ਵਿੱਚੋਂ ਗੁਆਂਢੀਆਂ ਦੇ ਕਾਲਿਜ ਪੜ੍ਹਦੇ ਨੌਜਵਾਨ ਲੜਕੇ ਨੇ ਜਦ ਇਹ ਸੁਆਲ ਬਾਬਾ ਜੀ ਨੂੰ ਕੀਤਾ ਤਾਂ ਸਾਰੇ ਉਸ ਨੂੰ ਘੂਰਨ ਲੱਗੇ। ਹੁਣ ਬਾਬਾ ਜੀ ਉਸ ਸੁਆਲ ਤੋਂ ਮੁਕਤੀ ਲਈ ਰਾਹ ਲੱਭ ਰਹੇ ਸਨ।

---

## ਗੀਤ

# ਬੰਦ ਕਰਦੇ ਹੱਟੀ ਕੁਫ਼ਰਾਂ ਦੀ.....

**ਸ਼ਾਮ ਲਾਲ ਸ਼ੁਕਲਾ, ਰਾਜਪੁਰਾ**

ਬੰਦ ਕਰਦੇ ਹੱਟੀ ਕੁਫ਼ਰਾਂ ਦੀ,
ਇਹਨੂੰ ਹੋਰ ਚਲਾਇਆ ਨਹੀਂ ਜਾਣਾ।
ਤੇਰਾ ਗੀਤ ਇਹ ਨਰਕਾਂ ਸੁਰਗਾਂ ਦਾ,
ਲੋਕਾਂ ਤੋਂ ਗਾਇਆ ਨਹੀਂ ਜਾਣਾ।
ਅਰਸ਼ਾਂ ਤੋਂ ਫਰਿਸ਼ਤੇ ਉਤਰਨਗੇ,
ਧਰਤੀ 'ਚੋਂ ਦੇਵੀ ਪ੍ਰਗਟੇਗੀ।
ਤੇਰੀ ਸੌੜੀ ਸੋਚ ਦਾ ਖੋਟਾ ਸਿੱਕਾ,
ਹੁਣ ਹੋਰ ਚਲਾਇਆ ਨਹੀਂ ਜਾਣਾ।
ਤੂੰ ਅਰਸ਼ਾਂ ਵੱਲ ਤਕਦਾ ਰਹਿੰਦਾਂ ਏਂ,
ਅਸੀਂ ਆਸ਼ਿਕ ਇਸ ਧਰਤੀ ਦੇ।
ਆਪਣੀ ਸੋਚ 'ਚ ਵੱਡਾ ਪਾੜਾ ਏ,
ਸੌਖਿਆਂ ਜੋ ਮਿਟਾਇਆ ਨਹੀਂ ਜਾਣਾ।
ਜੰਮਣਾ ਵਧਣਾ ਅਤੇ ਮਿਟ ਜਾਣਾ,
ਇਹ ਕੁਦਰਤ ਦਾ ਇੱਕ ਨੇਮ ਹੈ।
ਕੁਦਰਤ ਦੇ ਇਸ ਨੇਮ ਨੂੰ,
ਕਿਸੇ ਤੋਰ ਭੁਲਾਇਆ ਨਹੀਂ ਜਾਣਾ।
ਇਹ ਖੇਲ ਹੈ ਸਾਰਾ ਮਾਦੇ ਦਾ,
ਜੋ ਹਰ ਪਲ ਰੂਪ ਬਦਲਦਾ ਹੈ।
ਇਹ ਸੱਚ ਹੈ ਸਾਰੇ ਬ੍ਰਾਹਮੰਡ ਦਾ,
ਇਹਨੂੰ ਝੂਠ ਬਤਾਇਆ ਨਹੀਂ ਜਾਣਾ।

# ਮੈਜਿਕ ਰੈਮਿਡੀਜ਼ ਐਕਟ ਸੰਵਿਧਾਨ ਦੇ ਪੰਨਿਆਂ ਦਾ ਸ਼ਿੰਗਾਰ ਹੀ ਕਿਉਂ ?

**ਰਾਮ ਸਵਰਨ ਲੱਖੇਵਾਲੀ**

ਦਵਾਈਆਂ ਤੇ ਜਾਦੂਈ ਇਲਾਜ (ਇਤਰਾਜ਼ਯੋਗ ਇਸ਼ਤਿਹਾਰਬਾਜ਼ੀ) ਸਬੰਧੀ 1954 ਦਾ ਐਕਟ ਜੰਮੂ ਤੇ ਕਸ਼ਮੀਰ ਤੋਂ ਬਿਨ੍ਹਾਂ ਸਾਰੇ ਭਾਰਤ ਵਿੱਚ ਲਾਗੂ ਹੈ ਤੇ ਇਹ ਕਾਨੂੰਨ 1 ਅਪ੍ਰੈਲ 1955 ਤੋਂ ਲਾਗੂ ਹੋ ਚੁੱਕਾ ਹੈ। ਇਸ ਕਾਨੂੰਨ ਅਨੁਸਾਰ ਦਵਾਈ ਤੋਂ ਭਾਵ ਅਜਿਹੀ ਦਵਾਈ ਜਿਹੜੀ ਮਨੁੱਖਾਂ ਜਾਂ ਜਾਨਵਰਾਂ ਲਈ ਬਾਹਰੀ ਤੌਰ ਤੇ ਵਰਤੀ ਜਾ ਸਕਦੀ ਹੋਵੇ। ਮਨੁੱਖਾਂ ਜਾਂ ਜਾਨਵਰਾਂ ਦੀ ਕਿਸੇ ਬਿਮਾਰੀ ਲਈ ਵਰਤਣ ਵਾਲੀ ਕੋਈ ਚੀਜ਼ ਜਾਂ ਅਜਿਹੀ ਬਿਮਾਰੀ ਦੀ ਜਾਂਚ,ਇਲਾਜ,ਬਿਮਾਰੀ ਨੂੰ ਘਟਾਉਣ,ਵਰਤਾਓ ਜਾਂ ਰੋਕਥਾਮ ਕਰਨ ਵਿੱਚ ਵਰਤੀ ਕੋਈ ਵੀ ਚੀਜ਼। ਭੋਜਨ ਤੋਂ ਬਿਨ੍ਹਾਂ ਕੋਈ ਵੀ ਅਜਿਹੀ ਚੀਜ਼ ਜਿਹੜੀ ਮਨੁੱਖਾਂ ਜਾਂ ਜਾਨਵਰਾਂ ਦੇ ਸਰੀਰ ਦੇ ਕਿਸੇ ਅੰਗ ਦੇ ਕੰਮ ਕਰਨ ਨੂੰ ਪ੍ਰਭਾਵਿਤ ਕਰ ਸਕਦੀ ਹੋਵੇ। ਇਸ ਕਾਨੂੰਨ ਅਨੁਸਾਰ ਜਾਦੂਈ ਇਲਾਜ ਤੋਂ ਭਾਵ ਤਵੀਤ,ਮੰਤਰ,ਕਵਚ ਜਾਂ ਕੋਈ ਵੀ ਅਜਿਹਾ ਲਾਲਚ ਜਿਸ ਰਾਹੀਂ ਜਾਦੂਈ ਸ਼ਕਤੀਆਂ ਦੁਆਰਾ ਮਾਨਵੀ ਜਾਂ ਜਾਨਵਰਾਂ ਦੀ ਕਿਸੇ ਬਿਮਾਰੀ ਦੀ ਜਾਂਚ, ਇਲਾਜ, ਬਿਮਾਰੀ ਨੂੰ ਘਟਾਉਣਾ,ਵਰਤਾਓ ਜਾਂ ਰੋਕਥਾਮ ਕਰਨ ਦਾ ਦਾਅਵਾ ਕੀਤਾ ਗਿਆ ਹੋਵੇ।

ਇਸ ਕਾਨੂੰਨ ਦੀਆਂ ਧਾਰਾਵਾਂ ਅਨੁਸਾਰ ਕੋਈ ਵਿਅਕਤੀ ਕਿਸੇ ਵੀ ਅਜਿਹੀ ਦਵਾਈ ਦੀ ਮਸ਼ਹੂਰੀ ਦੀ ਪ੍ਰਕਾਸ਼ਨਾ ਕਰਨ ਵਿੱਚ ਹਿੱਸਾ ਨਹੀਂ ਲਵੇਗਾ ਜਿਸ ਰਾਹੀਂ ਕਿਸੇ ਬਿਮਾਰੀ ਨੂੰ ਰੋਕਣ,ਰੋਗ ਨੂੰ ਘਟਾਉਣ ਜਾਂ ਜੜ੍ਹ ਤੋਂ ਖ਼ਤਮ ਕਰਨ ਦਾ ਦਾਅਵਾ ਕੀਤਾ ਗਿਆ ਹੋਵੇ ਉਹ ਬਿਮਾਰੀ ਜਿਸ ਦਾ ਇਲਾਜ ਕਿਸੇ ਯੋਗਤਾ ਪ੍ਰਾਪਤ ਡਾਕਟਰ ਦੀ ਸਲਾਹ ਨਾਲ ਲੰਮਾ ਸਮਾਂ ਚੱਲਣਾ ਹੋਵੇ। ਕਾਨੂੰਨ ਅਨੁਸਾਰ ਕੋਈ ਵਿਅਕਤੀ ਕਿਸੇ ਦਵਾਈ ਦੇ ਅਜਿਹੇ ਇਸ਼ਤਿਹਾਰ ਨੂੰ ਪ੍ਰਕਾਸ਼ਿਤ ਕਰਨ ਵਿੱਚ ਹਿੱਸਾ ਨਹੀਂ ਪਾਵੇਗਾ ਜਿਸ ਵਿੱਚ ਕਿਸੇ ਦਵਾਈ ਬਾਰੇ ਝੂਠ ਜਾਂ ਗੁਮਰਾਹਕੁੰਨ ਦਾਅਵਾ ਕੀਤਾ ਗਿਆ ਹੋਵੇ। ਇਸ ਕਾਨੂੰਨ ਦੇ ਲਾਗੂ ਹੋਣ ਵਾਲੇ ਖੇਤਰ ਵਿੱਚ ਧਾਰਾਵਾਂ 3,4 ਤੇ 5 ਵਿੱਚ ਦਰਜ ਇਸ਼ਤਿਹਾਰਬਾਜ਼ੀ ਦੇ ਕੋਈ ਵੀ ਦਸਤਾਵੇਜ਼ ਭਾਰਤ ਵਿੱਚ ਨਹੀਂ ਮੰਗਵਾ ਸਕਦਾ ਤੇ ਨਾਂ ਹੀ ਭਾਰਤ ਤੋਂ ਬਾਹਰ ਭੇਜ ਸਕਦਾ ਹੈ। ਜਿਹੜਾ ਵਿਅਕਤੀ ਇਸ ਕਾਨੂੰਨ ਤਹਿਤ ਬਣਾਏ ਗਏ ਨਿਯਮਾਂ ਦੀ ਉਲੰਘਣਾਂ ਕਰੇਗਾ ਉਹ ਪਹਿਲੀ ਵਾਰ ਜੁਰਮ ਸਾਬਿਤ ਹੋਣ ਤੇ 6 ਮਹੀਨੇ ਤੱਕ ਦੀ ਕੈਦ ਜਾਂ ਜੁਰਮਾਨਾ ਤੇ ਜਾਂ ਫਿਰ ਦੋਵੇਂ ਭੁਗਤਣ ਲਈ ਪਾਬੰਦ ਹੋਵੇਗਾ। ਦੂਸਰੀ ਵਾਰ ਫਿਰ ਜੁਰਮ ਸਾਬਿਤ ਹੋਣ ਤੇ 1 ਸਾਲ ਤੱਕ ਦੀ ਕੈਦ ਤੇ ਜਾਂ ਕੈਦ ਤੇ ਜੁਰਮਾਨਾ ਦੋਵੇਂ ਹੀ ਬਤੌਰ ਸਜ਼ਾ ਪਾਵੇਗਾ।

ਸਿਤਮ ਦੀ ਗੱਲ ਇਹ ਹੈ ਕਿ ਭਾਰਤ ਵਿੱਚ ਮੈਜਿਕ ਰੈਮਿਡੀਜ਼ ਐਕਟ ਨੂੰ ਲਾਗੂ ਹੋਇਆਂ 50 ਸਾਲ ਗੁਜਰ ਗਏ ਹਨ। ਇਸ ਕਾਨੂੰਨ ਅਨੁਸਾਰ ਜਾਦੂਈ ਇਲਾਜ ਦਾ ਦਾਅਵਾ ਕਰਨ ਵਾਲਿਆਂ ਖ਼ਿਲਾਫ ਸਜਾ ਨਿਸ਼ਚਿਤ ਕੀਤੀ ਗਈ ਹੈ ਪ੍ਰੰਤੂ ਆਪਣੇ ਆਪ ਨੂੰ 'ਗੈਬੀ ਸ਼ਕਤੀਆਂ' ਦੇ ਦਾਅਵੇਦਾਰ ਦੱਸਣ ਵਾਲੇ ਅਖੌਤੀ ਬਾਬੇ,ਤਾਂਤਰਿਕ,ਜੋਤਸ਼ੀ ਤੇ ਨੀਮ ਹਕੀਮ ਬਿਨ੍ਹਾਂ ਕਿਸੇ ਡਰ ਭੈਅ ਦੇ ਆਪਣਾ ਗੈਰ ਕਾਨੂੰਨੀ ਧੰਦਾ ਚਲਾ ਰਹੇ ਹਨ। ਜਾਦੂਈ ਇਲਾਜ ਦਾ ਝੂਠਾ ਦਾਅਵਾ ਇਥੋਂ ਤੱਕ ਵਧ ਗਿਆ ਹੈ ਕਿ ਸ਼ੈਤਾਨ ਕਿਸਮ ਦੇ ਲੋਕ ਨਾਮੁਰਾਦ ਬਿਮਾਰੀਆਂ ਨੂੰ ਠੀਕ ਕਰਨ ਦੇ ਨਾਂ ਤੇ ਭੋਲੇ ਭਾਲੇ ਲੋਕਾਂ ਨੂੰ ਲੁੱਟਣ ਵਿੱਚ ਲੱਗੇ ਹੋਏ ਹਨ। ਕੋਈ 'ਅਰਦਾਸ' ਕਰਕੇ ਪੈਂਦਾ ਪੁੱਟ ਕੇ ਕੈਂਸਰ ਜਿਹੇ ਨਾਮੁਰਾਦ ਰੋਗ ਨੂੰ ਜੜ੍ਹੋਂ ਪੁੱਟਣ ਦਾ ਦਾਅਵਾ ਕਰ ਰਿਹਾ ਹੈ, ਕੋਈ ਆਪਣੇ 'ਪੀਰ ਦੀ ਕ੍ਰਿਪਾ' ਨਾਲ ਹੱਥ ਹਥੌਲਾ ਪਾ ਕੇ 'ਐਨਕਾਂ ਲਹਾਉਣ ਤੇ ਲੈਨਜ਼ ਪਾਉਣ ਦਾ ਦਾਅਵੇਦਾਰ ਹੈ,ਕੋਈ 'ਜਾਦੂ ਮੰਤਰ' ਨਾਲ ਗੁਰਦੇ ਅਤੇ ਪਿੱਤੇ ਦੀ ਪੱਥਰੀ ਕੱਢਣ ਦਾ ਪ੍ਰਪੰਚ ਰਚ ਰਿਹਾ ਹੈ। ਗੱਲ ਕੀ, ਅਖੌਤੀ ਬਾਬੇ ਆਪਣੇ ਝੂਠੇ ਦਾਅਵਿਆਂ ਨਾਲ ਜੰਤਾ ਨੂੰ ਲੁੱਟਣ ਲਈ ਹਰ ਬਿਮਾਰੀ ਜਾਦੂਈ ਇਲਾਜ ਦੀਆਂ ਝੂਠੀਆਂ ਦੁਕਾਨਾਂ ਚਲਾ ਰਹੇ ਹਨ। ਟਾਈਫਾਈਡ,ਟੀ.ਬੀ.,ਜਾੜ੍ਹ ਤੇ ਜੋੜਾਂ ਦੇ ਦਰਦ ਦੇ ਜਾਦੂ ਮੰਤਰ ਨਾਲ ਇਲਾਜ ਕਰਨ ਵਾਲੇ ਨੀਮ ਹਕੀਮ ਤਾਂ ਹਰ ਗਲੀ ਮੁਹੱਲੇ ਵਿੱਚ ਆਮ ਹੀ ਮਿਲ ਜਾਂਦੇ ਹਨ। ਜਿੱਥੋਂ ਤੱਕ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਨਾ ਕਰਨ ਦਾ ਸਵਾਲ ਹੈ ਇਹ ਅਮਲ ਅਖ਼ਬਾਰਾਂ ਵਿੱਚ ਪਾਏ ਜਾਂਦੇ ਛੋਟੇ ਮੋਟੇ ਪੈਂਫਲਿਟਾਂ ਤੋਂ ਲੈ ਕੇ ਅਖ਼ਬਾਰਾਂ ਵਿੱਚ ਛਪਦੇ ਛੋਟੇ ਵੱਡੇ ਇਸ਼ਤਿਹਾਰਾਂ, ਸ਼ਹਿਰਾਂ ਵਿੱਚ ਲੱਗੇ ਵੱਡੇ ਵੱਡੇ ਬੋਰਡਾਂ ਤੇ ਦੁਕਾਨਾਂ ਸਾਹਮਣੇ ਲੱਗੇ ਬੈਨਰਾਂ ਤੋਂ ਅਕਸਰ ਹੀ ਵੇਖਣ ਨੂੰ ਮਿਲਦਾ ਹੈ। ਅਜਿਹੀ ਗੁੰਮਰਾਹਕੁੰਨ ਇਸ਼ਤਿਹਾਰਬਾਜ਼ੀ ਤੇ ਕਾਨੂੰਨੀ ਤੋਰ ਤੇ ਕੋਈ ਰੋਕ ਟੋਕ ਨਹੀਂ ਹੈ। ਸਿੱਟੇ ਵਜੋਂ ਤਾਂਤਰਿਕ ਬਾਬਿਆਂ ਦਾ ਧੰਦਾ ਦਿਨੋ ਦਿਨ ਵਧ ਫੁੱਲ ਰਿਹਾ ਹੈ।

ਜਾਦੂਈ ਇਲਾਜ ਦੇ ਪ੍ਰਚਾਰ ਪਸਾਰ ਵਿੱਚ ਧਰਮਾਂ ਦਾ ਵਿਸ਼ੇਸ਼ ਯੋਗਦਾਨ ਹੈ। ਝੂਠੇ ਦਾਅਵੇ ਕਰਨ ਵਾਲੇ ਸ਼ੈਤਾਨ ਲੋਕ ਅਕਸਰ ਹੀ ਆਪਣੀਆਂ ਝੂਠ ਦੀਆਂ ਦੁਕਾਨਾਂ ਚਲਾਉਣ ਲਈ ਧਰਮ ਦਾ ਸਹਾਰਾ ਲੈ ਕੇ ਲੋਕਾਂ ਦਾ ਸ਼ੋਸ਼ਣ ਕਰਦੇ ਹਨ। ਉਹ ਵੱਖ ਵੱਖ ਧਰਮਾਂ ਦੇ ਧਰਮ ਗ੍ਰੰਥਾਂ ਨੂੰ ਆਪਣੇ ਡੇਰਿਆਂ ਵਿੱਚ ਰੱਖ ਕੇ ਇਹ ਦਾਅਵਾ ਕਰਦੇ ਹਨ ਕਿ ਅਸੀਂ ਤਾਂ 'ਅਰਦਾਸ' ਕਰਨੀ ਹੈ ਜਾਂ 'ਆਸ਼ੀਰਵਾਦ' ਦੇਣ ਵਾਲੇ ਹਾਂ, 'ਭਲਾ' ਤਾਂ 'ਉੱਪਰ



ਵਾਲੇ' ਨੇ ਹੀ ਕਰਨਾ ਹੈ। ਉਹਨਾਂ ਦੇ ਅਜਿਹੇ ਪ੍ਰਪੰਚ ਕਰਕੇ ਪੰਜਾਬ ਹੀ ਨਹੀਂ ਦੇਸ਼ ਵਿਦੇਸ਼ ਵਿੱਚ ਵੀ ਜਾਦੂਈ ਇਲਾਜ ਦੇ ਗੁੰਮਰਾਹਕੁੰਨ ਕੇਂਦਰ ਸ਼ਰੇਆਮ ਚੱਲ ਰਹੇ ਹਨ। ਅਜਿਹੇ ਲੋਕਾਂ ਨੂੰ ਭੋਲੇ ਭਾਲੇ ਲੋਕਾਂ ਦੇ ਕੀਤੇ ਜਾਂਦੇ ਸ਼ੋਸ਼ਣ ਤੋਂ ਹੁੰਦੀ ਅੰਨ੍ਹੀ ਆਮਦਨ ਦੇ ਨਤੀਜੇ ਵਜੋਂ ਧਰਮ ਗੁਰੂਆਂ ਦਾ ਪੂਰਾ ਥਾਪੜਾ ਹਾਸਲ ਹੁੰਦਾ ਹੈ ਤੇ ਚੇਤੰਨ ਲੋਕਾਂ ਦੇ ਰੋਸ,ਵਿਰੋਧ ਜਾਂ ਕਾਨੂੰਨੀ ਕਾਰਵਾਈ ਦੀ ਮੰਗ ਨੂੰ ਪ੍ਰਸ਼ਾਸ਼ਨ ਦੇ ਅਧਿਕਾਰੀ ਧਰਮ ਦੇ ਕੰਮ ਵਿੱਚ ਦਖ਼ਲ ਅੰਦਾਜੀ ਨਾ ਕਰਨਾ ਕਹਿ ਕੇ ਟਾਲ ਦਿੰਦੇ ਹਨ। ਪੰਜਾਬ ਦੇ ਵੱਖ ਵੱਖ ਖੇਤਰਾਂ ਵਿੱਚ ਸਮੇਂ ਸਮੇਂ ਤੇ ਪੈਦਾ ਹੁੰਦੇ ਜਾਦੂਈ ਇਲਾਜ ਵਾਲੇ ਅਖੌਤੀ ਬਾਬੇ ਦਿਨਾਂ ਵਿੱਚ ਹੀ ਲੋਕਾਂ ਦੀ ਕਰੋੜਾਂ ਰੁਪਏ ਦੀ ਲੁੱਟ ਕਰ ਲੈਂਦੇ ਹਨ ਪ੍ਰੰਤੂ ਪ੍ਰਸ਼ਾਸ਼ਨ ਨੇ ਕਦੇ ਵੀ ਉਹਨਾਂ ਖਿਲਾਫ ਮੈਜਿਕ ਰੈਮਿਡੀਜ਼ ਐਕਟ ਅਧੀਨ ਕਰਵਾਈ ਕਰਨ ਦੀ ਲੋੜ ਨਹੀਂ ਸਮਝੀ।

ਜਾਦੂਈ ਇਲਾਜ ਦੇ ਦਾਅਵੇਦਾਰਾਂ ਦੇ ਹੌਂਸਲੇ ਏਨੇ ਬੁਲੰਦ ਹੋ ਗਏ ਹਨ ਕਿ ਉਹਨਾਂ ਆਪਣੇ ਇਸ ਕੰਮ ਵਿੱਚ ਸਿਆਸਤਦਾਨਾਂ ਨੂੰ ਵੀ ਭਾਈਵਾਲ ਬਣਾ ਲਿਆ ਹੈ। ਅਕਸਰ ਹੀ ਵੇਖਣ ਵਿੱਚ ਆਉਂਦਾ ਹੈ ਕਿ ਇਲਾਜ ਦੇ ਅਜਿਹੇ ਡੇਰਿਆਂ ਤੇ 'ਧਰਮ ਦੇ ਕੰਮ' ਦੇ ਨਾਂ ਤੇ ਕੀਤੇ ਜਾਂਦੇ ਸਮਾਗਮਾਂ ਵਿੱਚ ਜਿੱਥੇ ਲੋਕਾਂ ਨੂੰ ਕਿਸਮਤ ਕਰਮਾਂ ਦੇ ਚੱਕਰਵਿਊ ਵਿੱਚ ਉਲਝਾਉਣ ਵਾਲੇ ਪ੍ਰਵਚਨਕਰਤਾ ਆਉਂਦੇ ਹਨ ਉੱਥੇ ਅਜਿਹੇ ਮੋਕਿਆਂ ਤੇ ਲਾਈਲੱਗ ਲੋਕਾਂ ਦੀ ਭੀੜ ਨੂੰ ਆਪਣੀਆਂ ਵੋਟਾਂ ਵਿੱਚ ਤਬਦੀਲ ਕਰਨ ਲਈ ਸਿਆਸੀ ਪਾਰਟੀਆਂ ਦੇ ਆਗੂ ਵੀ ਹਾਜਰ ਹੁੰਦੇ ਹਨ। ਇਸ ਦਾ ਸਿੱਧਾ ਦੇ ਸਾਫ ਮਤਲਬ ਹੈ ਕਿ ਅਜਿਹੇ ਮੋਕਾ ਪ੍ਰਸਤ ਸਿਆਸਤਦਾਨ ਲੋੜ ਪੈਣ ਤੇ ਅਖੌਤੀ ਬਾਬਿਆਂ ਦੇ ਨਾਲ ਖੜਦੇ ਹਨ। ਉਹਨਾਂ ਦੇ ਗੈਰ ਕਾਨੂੰਨੀ ਧੰਦੇ ਖਿਲਾਫ ਕਾਰਵਾਈ ਕਰਨ ਵਾਲਾ ਪੁਲਿਸ ਪ੍ਰਸ਼ਾਸ਼ਨ ਵੀ ਸਿਆਸਤ ਦੀ ਦਖ਼ਲ ਅੰਦਾਜੀ ਹੋਣ ਤੇ ਮੂਕ ਦਰਸ਼ਕ ਬਣ ਜਾਂਦਾ ਹੈ। ਪਿਛਲੇ ਦਿਨੀ ਗੁਰੂਹਰਸਹਾਏ ਇਕਾਈ ਵੱਲੋਂ 'ਅਰਦਾਸ' ਨਾਲ ਨਜ਼ਰ ਵਧਾਉਣ ਦਾ ਦਾਅਵਾ ਕਰਨ ਵਾਲੇ ਪਿੰਡ ਮਿਸ਼ਰੀ ਵਾਲੇ ਦੇ ਜੱਸੇ ਬਾਬੇ ਖ਼ਿਲਾਫ ਕਾਰਵਾਈ ਦੀ ਮੰਗ ਸਮੇਂ ਗੁਰਦੁਆਰਿਆਂ ਵਿੱਚ ਸੁਧਾਰ ਦਾ ਹੋਕਾ ਦੇਣ ਵਾਲੇ ਅਕਾਲੀ ਦਲ ਬਾਦਲ ਦੇ ਆਗੂ ਤੇ ਹਮਾਇਤੀ ਲੋਕਾਂ ਨੂੰ ਗੁੰਮਰਾਹ ਕਰ ਰਹੇ ਅਖੌਤੀ ਬਾਬੇ ਦੇ ਹੱਕ ਵਿੱਚ ਆ ਖੜੇ। ਇਸ ਸਮੱਸਿਆ ਦਾ ਸਾਹਮਣਾ ਪੰਜਾਬ ਦੇ ਹਰ ਕੋਨੇ ਤੇ ਲੋਕਾਂ ਨੂੰ ਚੇਤੰਨ ਕਰਨ ਵਿੱਚ ਜੁਟੇ ਤਰਕਸ਼ੀਲਾਂ ਨੂੰ ਕਰਨਾ ਪੈ ਰਿਹਾ ਹੈ ਪਰ ਜਿੱਥੇ ਕਿਤੇ ਲੋਕਾਂ ਦੀ ਡਟਵੀਂ ਹਮਾਇਤ ਮਿਲਦੀ ਹੈ ਉੱਥੇ ਪ੍ਰਸ਼ਾਸ਼ਨ ਨੂੰ ਵੀ ਹਰਕਤ ਵਿੱਚ ਆਉਣਾ ਪੈਂਦਾ ਹੈ।

ਲੋਕਾਂ ਨੂੰ ਸਿਹਤ ਪ੍ਰਤੀ ਜਾਗਰੁਕ ਕਰਨ ਲਈ ਜਿੰਮੇਵਾਰ ਸਿਹਤ ਵਿਭਾਗ ਨੂੰ ਤਾਂ ਲੋਕਾਂ ਦੇ ਮਾਨਸਿਕ ਤੇ ਸਰੀਰਕ ਸਿਹਤ ਨਾਲ ਹੋ ਰਹੇ ਖਿਲਵਾੜ ਦੀ ਜ਼ਰਾ ਵੀ ਫਿਕਰ ਨਹੀਂ ਹੈ। ਸਿਹਤ ਅਧਿਕਾਰੀਆਂ ਦਾ ਤਾਂ ਇਸ ਗੱਲ ਨਾਲ ਕੋਈ ਲੈਣਾ ਦੇਣਾ ਹੀ ਨਹੀਂ ਹੈ ਕਿ ਉਹਨਾਂ ਦੇ ਖੇਤਰ ਵਿੱਚ ਕੋਈ ਨੀਮ ਹਕੀਮ ਤੇ ਜਾਦੂਈ ਇਲਾਜ ਦਾ ਦਾਅਵਾ ਕਰਨ ਵਾਲਾ ਨਾਮੁਰਾਦ ਬਿਮਾਰੀਆਂ ਨੂੰ ਹੱਥ ਹਥੌਲੇ ਤੇ ਜਾਦੂ ਮੰਤਰ ਨਾਲ ਠੀਕ ਕਰਨ ਦਾ ਪਾਖੰਡ ਕਰ ਰਿਹਾ ਹੈ। ਉਲਟਾ ਕਈ ਵਾਰ ਡਾਕਟਰ ਲੋਕ ਬਿਮਾਰੀ ਦੀ ਸਮਝ ਨਾ ਆਉਣ ਤੇ ਮਰੀਜਾਂ ਨੂੰ ਅਜਿਹੇ ਜਾਦੂਈ ਇਲਾਜ ਵਾਲਿਆਂ ਕੋਲ ਜਾਣ ਦੀ 'ਨੇਕ ਸਲਾਹ' ਵੀ ਦੇ ਦਿੰਦੇ ਹਨ।

ਪਿਛਲੇ ਸਮੇਂ ਦੋਰਾਨ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਕਾਮਿਆਂ ਨੇ ਪੰਜਾਬ ਭਰ ਦੇ ਜਿਲ੍ਹਾ ਸਦਰ ਮੁਕਾਮਾਂ ਤੇ ਅਧਿਕਾਰੀਆਂ ਨੂੰ ਮੰਗ ਪੱਤਰ ਦੇ ਕੇ ਮੈਜਿਕ ਰੈਮਿਡੀਜ਼ ਐਕਟ ਦੀ ਵਰਤੋ ਕਰਦੇ ਹੋਏ ਜਾਦੂਈ ਇਲਾਜ ਦਾ ਦਾਅਵਾ ਕਰਕੇ ਲੋਕਾਂ ਦੀ ਲੁੱਟ ਕਰ ਰਹੇ ਸ਼ੈਤਾਨ ਲੋਕਾਂ ਖਿਲਾਫ ਕਾਰਵਾਈ ਦੀ ਮੰਗ ਕੀਤੀ ਸੀ ਪ੍ਰੰਤੂ ਤਰਕਸ਼ੀਲਾਂ ਵੱਲੋਂ ਉਠਾਇਆ ਗਿਆ ਇਹ ਮਸਲਾ ਸਰਕਾਰੀ ਫਾਈਲਾਂ ਦਾ ਸ਼ਿੰਗਾਰ ਬਣ ਕੇ ਹੀ ਰਹਿ ਗਿਆ। ਸਵਾਲ ਇਹ ਹੈ ਕਿ ਜੇਕਰ ਲੋਕਾਂ ਦੀ ਮਾਨਸਿਕ ਤੇ ਸਰੀਰਕ ਸਿਹਤ ਦੀ ਸੁਰੱਖਿਆ ਲਈ ਜਾਦੂਈ ਇਲਾਜ ਤੇ ਰੋਕ ਲਈ ਕਾਨੂੰਨ ਬਣਾਇਆ ਗਿਆ ਹੈ ਤਾਂ ਉਸ ਨੂੰ ਅਮਲੀ ਰੂਪ ਵਿੱਚ ਲਾਗੂ ਕਿਉਂ ਨਹੀਂ ਕੀਤਾ ਜਾ ਰਿਹਾ ?

ਇਹ ਐਕਟ ਸੰਵਿਧਾਨ ਦੇ ਪੰਨਿਆਂ ਦਾ ਸ਼ਿੰਗਾਰ ਬਣ ਕੇ ਹੀ ਕਿਉਂ ਰਹਿ ਗਿਆ ਹੈ ? ਹੋਰਨਾਂ ਕਾਨੂੰਨਾਂ ਦੀ ਪਾਲਣਾ ਲਈ ਪ੍ਰਸ਼ਾਸ਼ਨ ਤੁਰੰਤ ਹਰਕਤ ਵਿੱਚ ਆ ਜਾਂਦਾ ਹੈ ਪ੍ਰੰਤੂ ਲੋਕ ਹਿੱਤ ਦੇ ਇਸ ਕਾਨੂੰਨ ਦੀ ਪਾਲਣਾ ਲਈ ਕੋਈ ਉਜਰ ਕਿਉਂ ਨਹੀਂ ਕੀਤਾ ਜਾ ਰਿਹਾ ?

ਸਿਤਮ ਦੀ ਗੱਲ ਇਹ ਵੀ ਹੈ ਕਿ ਜਾਦੂਈ ਇਲਾਜ ਦੇ ਦਾਅਵੇਦਾਰਾਂ ਵਿੱਚ ਉਹ ਲੋਕ ਵੀ ਸ਼ਾਮਿਲ ਹਨ ਜਿਹੜੇ ਸਰਕਾਰ ਦੇ ਮੁਲਾਜ਼ਮ ਹਨ ਤੇ ਗੈਰਕਾਨੂੰਨੀ ਧੰਦੇ ਨਾਲ ਆਪਣਾ ਨਾਮ ਤੇ ਪੈਸਾ ਕਮਾ ਰਹੇ ਹਨ। ਕੋਈ ਪੁਲਿਸ ਮੁਲਾਜਮ ਹੈ ਤੇ ਕੋਈ ਸਿਹਤ ਵਿਭਾਗ ਦਾ ਕਰਮਚਾਰੀ,ਅਜਿਹੇ ਸ਼ੈਤਾਨ ਲੋਕਾਂ ਖ਼ਿਲਾਫ ਵਿਭਾਗੀ ਕਾਰਵਾਈ ਕਰਨ ਦੀ ਬਜਾਏ ਮੁਲਾਜ਼ਮ ਤੇ ਅਧਿਕਾਰੀ ਉਹਨਾਂ ਨੂੰ ਸਤਿਕਾਰ ਦੀ ਨਜ਼ਰ ਨਾਲ ਵੇਖਦੇ ਹਨ ਤੇ ਉਹਨਾਂ ਨੂੰ ਸਰਕਾਰੀ ਡਿਊਟੀ ਤੋਂ ਛੋਟ ਦੇ ਦਿੰਦੇ ਹਨ। ਲੋਕਾਂ ਦੀ ਅਗਿਆਨਤਾ ਤੇ ਸਰਕਾਰ ਦੀ ਅਣਦੇਖੀ ਦੇ ਨਤੀਜੇ ਵਜੋਂ ਸਰਾਸਰ ਧੋਖਾ ਧੜੀ ਕਰਨ ਵਾਲੇ ਅਜਿਹੇ ਲੋਕ ਸਮਾਜ ਵਿੱਚ ਵੀ ਆਪਣੀ 'ਭੱਲ' ਬਣਾ ਰਹੇ ਹਨ। ਸਾਡੇ ਸਮਿਆਂ ਦਾ ਇਹ ਦੁਖਾਂਤ ਹੈ ਕਿ ਸਮਾਜ ਨੂੰ ਕੁਰਾਹੇ ਤੋਰਨ ਵਾਲੇ ਤੇ ਕਾਨੂੰਨ ਦੀ ਨਜ਼ਰ ਵਿੱਚ ਮੁਜ਼ਰਮ ਲੋਕ ਆਪਣਾ ਪ੍ਰਭਾਵ ਵਰਤ ਕੇ ਆਪਣੇ ਚੇਲੇ ਬਾਲਕਿਆਂ ਦੇ ਉਹ ਕੰਮ ਵੀ ਕਰਵਾ ਦਿੰਦੇ ਹਨ ਜਿਹੜੇ ਸਧਾਰਣ ਹਾਲਤਾਂ ਵਿੱਚ ਨਹੀਂ ਹੋ ਸਕਦੇ। ਜੇਕਰ ਪ੍ਰਸ਼ਾਸ਼ਨ ਮੈਜਿਕ ਰੈਮਿਡੀਜ਼ ਐਕਟ ਤੇ ਅਮਲ ਕਰਦਿਆਂ ਹਰਕਤ ਵਿੱਚ

ਆਵੇ ਤੇ ਸਿਹਤ ਵਿਭਾਗ ਲੋਕਾਂ ਦੀ ਮਾਨਸਿਕ ਤੇ ਸਰੀਰਕ ਸਿਹਤ ਨਾਲ ਖਿਲਵਾੜ ਕਰਨ ਵਾਲੇ ਜਾਦੂਈ ਇਲਾਜ ਦੇ ਝੂਠੇ ਦਾਅਵੇਦਾਰਾਂ ਖ਼ਿਲਾਫ ਆਪਣੀ ਬਣਦੀ ਜ਼ਿੰਮੇਵਾਰੀ ਨੂੰ ਨਿਭਾਵੇ ਤਾਂ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਸਹਿਯੋਗ ਨਾਲ ਸਾਰਥਿਕ ਸਿੱਟੇ ਕੱਢੇ ਜਾ ਸਕਦੇ ਹਨ। ਉਂਜ ਚੇਤੰਨ ਲੋਕਾਂ ਰਾਹੀਂ ਇਹ ਮੰਗ ਵੀ ਰਾਜਨੀਤੀਵਾਨਾਂ ਦੇ ਬੋਲੇ ਕੰਨਾਂ ਤੱਕ ਪਹੁੰਚਾਉਣੀ ਚਾਹੀਦੀ ਹੈ ਕਿ ਉਹ ਡੇਰਿਆਂ ਵਾਲਿਆਂ ਦਾ ਸਾਥ ਦੇ ਕੇ ਸਮਾਜ ਨਾਲ ਧ੍ਰੋਹ ਕਮਾ ਰਹੇ ਹਨ। ਲੋਕਾਂ ਰਾਹੀਂ ਜਾਦੂਈ ਇਲਾਜ ਦੇ ਦਾਅਵੇਦਾਰਾਂ ਖ਼ਿਲਾਫ ਕਾਨੂੰਨੀ ਕਾਰਵਾਈ ਦੀ ਮੰਗ ਵੱਡੇ ਪੱਧਰ ਤੇ ਉਠਾਏ ਜਾਣ ਦੀ ਲੋੜ ਹੈ। ਜੇਕਰ ਅਸੀਂ ਐਕਟ ਅਨੁਸਾਰ ਤਾਂਤਰਿਕਾਂ ਤੇ ਅਖੌਤੀ ਬਾਬਿਆਂ ਖ਼ਿਲਾਫ ਕਾਰਵਾਈ ਦੀ ਮੰਗ ਪੂਰੀ ਕਰਵਾ ਸਕੀਏ ਤਾਂ ਵਿਗਿਆਨਕ ਚੇਤਨਾਂ ਦੇ ਪ੍ਰਸਾਰ ਦੀ ਲਹਿਰ ਨੂੰ ਵੱਡਾ ਹੁਲਾਰਾ ਮਿਲੇਗਾ।

ਉਂਜ ਤਸੱਲੀ ਵਾਲੀ ਗੱਲ ਇਹ ਹੈ ਕਿ ਸੁਨਾਮ ਇਕਾਈ ਵੱਲੋਂ ਐਡਵੋਕੇਟ ਹਰਿੰਦਰ ਲਾਲੀ ਦੀ ਅਗਵਾਈ ਵਿੱਚ ਜਾਦੂਈ ਇਲਾਜ ਦੇ ਝੂਠੇ ਦਾਅਵੇਦਾਰਾਂ ਵੱਲੋਂ ਲੋਕਾਂ ਨੂੰ ਗੁੰਮਰਾਹ ਕਰਕੇ ਉਹਨਾਂ ਤੋਂ ਬਟੋਰੇ ਗਏ ਪੈਸੇ ਤੇ ਕੀਤੇ ਗਏ ਸ਼ੋਸ਼ਣ ਖ਼ਿਲਾਫ ਅਦਾਲਤ ਵਿੱਚ ਕੇਸ ਲੜਕੇ ਅਨੇਕਾਂ ਧੋਖੇਬਾਜ ਅਖੌਤੀ ਬਾਬਿਆਂ ਨੂੰ ਧੂੜ ਚਟਾਈ ਜਾ ਚੁੱਕੀ ਹੈ। ਫਰੀਦਕੋਟ ਇਕਾਈ ਵੱਲੋਂ ਵੀ ਕੋਟ ਕਪੂਰਾਂ ਦੀ ਇੱਕ ਅਦਾਲਤ ਰਾਹੀਂ ਅਖੌਤੀ ਮਾਈ ਨੂੰ ਮਾਤ ਦਿੱਤੀ ਜਾ ਚੁੱਕੀ ਹੈ। ਇਸ ਕਾਰਵਾਈ ਨੂੰ ਵੀ ਅਮਲ ਵਿੱਚ ਲਿਆਉਣ ਦੀ ਲੋੜ ਹੈ ਤਾਂ ਜੋ ਜਾਦੂਈ ਇਲਾਜ ਦੇ ਝੂਠੇ ਦਾਅਵੇਦਾਰਾਂ ਨੂੰ ਅਦਾਲਤ ਦੇ ਕਟਿਹਰੇ ਵਿੱਚ ਖੜ੍ਹਾ ਕਰਕੇ ਮੁਜ਼ਰਿਮ ਸਾਬਿਤ ਕੀਤਾ ਜਾ ਸਕੇ। ਜੇਕਰ ਅਸੀਂ ਚੇਤੰਨ ਲੋਕਾਂ ਦੇ ਸਹਿਯੋਗ ਸਦਕਾ ਮਹਾਰਾਸ਼ਟਰ ਦੀ ਵਿਗਿਆਨਕ ਸੋਚ ਨੂੰ ਪ੍ਰਣਾਈ ਜਥੇਬੰਦੀ ਅੰਧ ਸ਼ਰਧਾ ਨਿਰਮੂਲਨ ਸੰਮਤੀ ਵਾਂਗ ਰੈਮਿਡੀ ਐਕਟ ਤੇ ਪੂਰੇ ਸੂਰੇ ਅਮਲ ਲਈ ਇੱਕ ਲੋਕ ਲਹਿਰ ਬਣਾ ਸਕੀਏ ਤਾਂ ਇਹ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ।

## ਬਾਬਾ ਫਰੀਦ ਆਗਮਨ ਪੁਰਬ 'ਤੇ ਤਰਕਸ਼ੀਲ ਨਾਟਕ ਮੇਲਾ

ਫਰੀਦਕੋਟ ਵਿਖੇ ਬਾਬਾ ਫਰੀਦ ਦੀ ਯਾਦ ਵਿੱਚ ਲੱਗਦੇ ਪੰਜਾਬ ਦੇ ਪ੍ਰਸਿੱਧ ਮੇਲੇ 'ਤੇ 20 ਸਤੰਬਰ ਨੂੰ 10 ਵਜੇ ਤੋਂ ਸ਼ਾਮ ਤੱਕ ਅਮਰ ਆਸ਼ਰਮ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਜਾਵੇਗਾ। ਜਿਸ ਵਿੱਚ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਭਾਅ ਜੀ ਤੇ ਸੈਮੂਅਲ ਜੌਨ ਆਪਣੇ ਨਾਟਕ ਪੇਸ਼ ਕਰਨਗੇ। ਜਾਦੂ ਸ਼ੋਅ ਤੋਂ ਇਲਾਵਾ ਪੁਸਤਕ ਪ੍ਰਦਰਸ਼ਨੀਆਂ ਤੇ ਤਰਕਸ਼ੀਲ ਆਗੂ ਆਪਣੇ ਵਿਚਾਰ ਵੀ ਰੱਖਣਗੇ। ਆਪ ਸਭ ਨੂੰ ਪਹੁੰਚਣ ਦਾ ਖੁੱਲਾ ਸੱਦਾ ਹੈ।

ਜਸਵੰਤ ਜੱਸ, ਫਰੀਦਕੋਟ

## ਦੁੱਧ ਤੇ ਬੁੱਤ

*ਸੇਵਕ ਸਿੰਘ ਸ਼ਮੀਰੀਆ*

ਤਰਕਹੀਣਾ ਨੇ ਘੇਰਿਆ ਆਣ ਮੈਨੂੰ,
ਤਰਕਸ਼ੀਲਤਾਂ ਤੇਰੀ ਮਿਟਾਈਏ ਕਹਿੰਦੇ।
ਦੁੱਧ ਪੀਂਦੇ ਬੁੱਤ ਨੇ ਮੰਦਰਾਂ 'ਚ ਆ ਅੱਖੀ ਦਿਖਾਈਏ ਕਹਿੰਦੇ।
ਆਪਾਂ ਕੱਲੇ ਤੇ ਬੰਦਾ ਬੁੜ੍ਹੀ ਦੋ ਸੋ,
ਮੰਦਰ ਵੜਦਿਆਂ ਘੇਰਿਆ ਆਣ ਮੈਨੂੰ।
ਲੈਗੇ ਅੰਦਰ ਜਿਉਂ ਫੜਿਆ ਚੋਰ ਹੋਵਾਂ,
ਗੱਲੀ ਬਾਤੀ ਸਭ ਲੱਗ਼ੇ ਦਬਾਣ ਮੈਨੂੰ।
ਚਮਚਾ ਭਰ ਗਣੇਸ਼ ਦੇ ਮੂੰਹ ਲਾਇਆ,
ਤੁਪਕਾ ਰੁੜ੍ਹਦਾ ਰੱਖੀ ਸੀ ਅੱਖ ਆਪਾਂ।
ਬਣਗੀ ਲਾਈਨ ਫੇਰ ਚੱਲ ਘਰਾਲ ਗਿਆ,
ਜਾਂਦਾ ਥਾਲੀ 'ਚ ਦੇਖ ਲਿਆ ਝੱਟ ਆਪਾਂ।
ਦੂਜਾ ਚਮਚਾ ਫਿਰ ਪਿਲਾਣ ਲੱਗੇ,
ਉਂਗਲ ਰੱਖਤੀ ਗਲ ਗਣੇਸ਼ ਆਪਾਂ।
ਦੁੱਧ ਉਂਗਲ ਉੱਪਰੋਂ ਹੋ ਚੋਣ ਲੱਗਾ,
ਕਿਹਾ ਭਗਤਾਂ ਨੂੰ ਖੁਦ ਲਓ ਦੇਖ ਆਪਾਂ।
ਅੰਧਵਿਸ਼ਵਾਸ਼ੀਏ ਫਿਰ ਵੀ ਨਾ ਮੰਨੇ,
ਤੈਨੂੰ ਦੱਸੀਏ ਕਾਰਨ ਇਹ ਖਾਸ ਤਰਕਾ।
ਤੇਰੇ ਹੱਥੋਂ ਨਾ ਤਦੇ ਇਹ ਕੰਮ ਹੋਵੇ,
ਹੈਨੀ ਸ਼ਰਧਾ ਨਾ ਤੈਨੂੰ ਵਿਸ਼ਵਾਸ਼ ਤਰਕਾ।
ਆਪਾਂ ਆਖਿਆ ਮੰਨੋ ਨਾ ਮਰਜੀ ਥੋਡੀ,
ਪਰ ਆਉਂਦੀ ਨਾ ਥੋਨੂੰ ਕਿਉਂ ਸੰਗ ਭਗਤੋ।
ਸ਼ਿਵਜੀ ਪਰਿਵਾਰ ਹੀ ਤੁਸੀਂ ਪਤਿਤ ਕੀਤਾ,
ਇਹ ਤਾਂ ਪੀਂਦੇ ਸੀ ਘੋਟ ਕੇ ਭੰਗ ਭਗਤੋ।
ਚੜ੍ਹਾਵਾ ਗਣਪਤੀ ਨੂੰ ਸਦਾ ਚੜ੍ਹਨ ਲੱਡੂ,
ਬੁਰਾ ਹਾਲ ਕਿਉਂ ਇਹਦਾ ਬਣਾਈ ਜਾਂਦੇ।
ਢੋਲਾਂ ਵਾਲਿਆਂ ਦਾ ਦੁੱਧ ਸਪਰੇਟੇ ਵਾਲਾ,
ਮੱਲੋ ਮੱਲੀ ਹੀ ਇਹਨੂੰ ਪਿਆਈ ਜਾਂਦੇ।
ਛੀ ਛੀ ਤੁਸੀਂ ਨੀ ਕਰਿਆ ਠੀਕ ਇਹੋ,
ਜਵਾ ਹੀ ਕਰਤਾ ਕੰਮ ਖਰਾਬ ਭਗਤੋ।
ਸਾਰੀ ਰਾਤ ਦੇ ਦੁੱਧ ਪਿਆਈ ਜਾਂਦੇ,
ਨਿਗ੍ਹਾ ਰੱਖਿਓ ਕਰੂ ਪਿਸ਼ਾਬ ਭਗਤੋ।
ਅਕਲ ਤੈਨੂੰ ਨਾ ਲਗਦੈ ਭੋਰਾ ਤਰਕਾ,
ਤੇਰੇ ਕਰੇ ਤੋਂ ਲੱਗ ਹਿਸਾਬ ਸਕਦੈ।
ਤੂੰ ਤਾ ਮੂਰਖਾਂ ਦਾ ਵੀ ਮਹਾਂਮੂਰਖ,
ਕਿੱਦਾਂ ਪੱਥਰ ਕੋਈ ਕਰ ਪਿਸ਼ਾਬ ਸਕਦੈ।
ਆਪਾਂ ਆਖਿਆ ਫਸ ਗਏ ਤੁਸੀ ਆਪੇ,
ਅਗਰ ਪੱਥਰ ਨਹੀਂ ਕਰ ਜੇ ਛੀ ਸਕਦਾ।
ਮੈਨੂੰ ਤੁਸੀਂ ਹੀ ਦੱਸ ਦਿਓ ਖੁਦ ਆਪੇ,
ਕਿੱਦਾਂ ਪੱਥਰ ਫਿਰ ਦੁੱਧ ਵੀ ਪੀ ਸਕਦਾ।
ਇੰਨਾ ਸੁਣ ਸਭ ਘੁਸਰ ਮੁਸਰ ਕਰਨ ਲੱਗੇ,
ਪਾ ਗਏ ਨੀਵੀਆਂ ਅੱਖ ਨਾ ਚੱਕ ਸਕੇ।
ਇੱਦਾਂ ਕਰਕੇ 'ਸੇਵਕ ਸ਼ਮੀਰ ਵਾਲੇ',
ਲੱਤ ਆਪਣੀ ਉੱਤੇ ਸੀ ਰੱਖ ਸਕੇ।



# ਪ੍ਰਿੰਸ ਦੀ ਜਿੱਤ ਤੇ ਅਸੀਂ ਲੋਕ

**ਬਲਕਾਰ ਜਮਸ਼ੇਰ ਖ਼ਾਸ**

ਸਾਡੇ ਦੇਸ਼ ਵਿੱਚ ਰਹਿਣ ਵਾਲੇ ਬਹੁਗਿਣਤੀ ਲੋਕਾਂ ਦੀ ਮਾਨਸਿਕਤਾ ਇਸ ਪ੍ਰਕਾਰ ਦੀ ਹੋ ਗਈ ਹੈ ਕਿ ਅਸੀਂ ਸਾਡੇ ਆਸ ਪਾਸ ਵਾਪਰਦੀਆਂ ਘਟਨਾਵਾਂ ਤੋਂ ਸਬਕ ਸਿੱਖਣ ਦੀ ਬਜਾਏ ਲਕੀਰ ਦੇ ਫਕੀਰ ਬਣਕੇ ਸੋਚਦੇ ਹਾਂ। ਪਿਛਲੇ ਦਿਨੀ ਕੁਰੂਕਸ਼ੇਤਰ ਦੇ ਨੇੜਲੇ ਪਿੰਡ ਦੇ ਇੱਕ ਬੱਚੇ ਪ੍ਰਿੰਸ ਨਾਲ ਵਾਪਰੀ ਘਟਨਾਂ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਬਣੀ ਹੋਈ ਹੈ ਜਿਹੜਾ ਸਮਰਸੀਬਲਮੋਟਰ ਲਈ ਕੀਤੇ ਗਏ 50 ਫੁੱਟ ਡੂੰਘੇ ਬੋਰ ਵਿੱਚ ਡਿੱਗ ਪਿਆ। ਪੁਲਿਸ ਪ੍ਰਸ਼ਾਸ਼ਨ ਨੇ ਪਹਿਲਾਂ ਤਾਂ ਬੱਚੇ ਦੇ ਮਾਂ ਬਾਪ ਤੇ ਪਿੰਡ ਵਾਸੀਆਂ ਦੀ ਬੱਚੇ ਨੂੰ ਬਚਾਉਣ ਦੀ ਅਪੀਲ ਕੰਨ ਤੇ ਨਾਂ ਧਰੀ ਪ੍ਰੰਤੂ ਜਦ ਇਸ ਮਸਲੇ ਨੂੰ ਮੀਡੀਏ ਨੇ ਚੁੱਕਿਆਂ ਤਾਂ ਬੱਚੇ ਨੂੰ ਬਚਾਉਣ ਦੀ ਕਮਾਨ ਫੌਜੀ ਵੀਰਾਂ ਨੇ ਸੰਭਾਲ ਲਈ। ਇਹ ਮੀਡੀਏ ਦਾ ਇੱਕ ਹਾਂ ਪੱਖੀ ਪਹਿਲੂ ਹੈ ਕਿ ਉਹ ਲੋਕਾਂ ਦੇ ਮਸਲਿਆਂ ਨੂੰ ਉਭਾਰ ਕੇ ਰਾਜ ਪ੍ਰਬੰਧ ਦਾ ਧਿਆਨ ਖਿੱਚਦਾ ਹੈ। ਜਿਸ ਤੇ ਪ੍ਰਬੰਧ ਨੂੰ ਵੀ ਆਪਣੀ ਕਾਰਵਾਈ ਕਰਨੀ ਪੈਂਦੀ ਹੈ।

ਸਭ ਤੋਂ ਪਹਿਲੀ ਗੱਲ ਇਹ ਕਿ ਮੀਡੀਆ ਛੋਟੇ ਬੱਚੇ ਪ੍ਰਿੰਸ ਦੀ ਜਾਨ ਬਚਾਉਣ ਲਈ ਅੱਗੇ ਆਇਆ ਤੇ ਫਿਰ ਵਿਗਿਆਨੀਆਂ ਵੱਲੋਂ ਉਮਰਾਂ ਲਗਾ ਕੇ ਕੀਤੀਆਂ ਖੋਜਾਂ ਦੇ ਅਧਾਰ ਤੇ ਵਿਗਿਆਨਕ ਸੰਦਾਂ ਤੇ ਇੰਜੀਨੀਅਰਾਂ ਦੀ ਮਿਹਨਤ ਨਾਲ ਫੌਜੀ ਵੀਰਾਂ ਦੇ ਯਤਨਾਂ ਨੂੰ ਬੂਰ ਪਿਆ। ਉਂਜ ਇੱਥੇ ਇਕੱਲੇ ਕੁਰੂਕਸ਼ੇਤਰ ਦੇ ਪ੍ਰਿੰਸ ਦੀ ਹੀ ਨਹੀਂ ਬਲਕਿ ਬਚਪਨ ਵਿੱਚ ਆਰਥਿਕ ਤੰਗੀਆਂ ਤੁਰਸ਼ੀਆਂ ਦਾ ਸ਼ਿਕਾਰ ਹੋਏ ਹੋਟਲਾਂ ਤੇ ਜੂਠ ਮਾਂਜਣ ਵਾਲੇ,ਗਲੀਆਂ ਬਜ਼ਾਰਾਂ ਵਿੱਚ ਕੱਚ ਕਾਗਜ਼ ਚੁਗਣ ਵਾਲੇ, ਫੈਕਟਰੀਆਂ ਵਿੱਚ ਕੰਮ ਕਰਨ ਵਾਲੇ,ਪਸ਼ੂ ਚਰਾਉਣ ਵਾਲੇ,ਬੂਟ ਪਾਲਿਸ਼ ਕਰਨ ਵਾਲੇ ਤੇ ਪਾਪੀ ਪੇਟ ਨੂੰ ਭਰਨ ਲਈ ਬੱਸ ਅੱਡਿਆਂ ਤੇ ਰੇਲਵੇ ਸਟੇਸ਼ਨਾਂ ਤੇ ਭੀਖ ਮੰਗਣ ਵਾਲੇ ਲੱਖਾਂ ਪ੍ਰਿੰਸਾਂ ਵੱਲ ਧਿਆਨ ਦੇਣ ਦੀ ਲੋੜ ਹੈ। ਜਿਹੜੇ ਰਾਜ ਪ੍ਰਬੰਧ ਦੀ ਨਲਾਇਕੀ ਤੇ ਸਮਾਜਿਕ ਨਾ ਬਰਾਬਰੀ ਵਾਲੇ ਤਾਣੇ ਬਾਣੇ ਦਾ ਸ਼ਿਕਾਰ ਹਨ।

ਪ੍ਰਿੰਸ ਨੇ ਲਗਾਤਾਰ 60 ਘੰਟੇ ਹਨੇਰੇ ਬੋਰ ਵਿੱਚ ਬੈਠ ਕੇ ਜਿਸ ਤਰ੍ਹਾਂ ਮੌਤ ਨੂੰ ਮਾਤ ਦਿੱਤੀ ਤੇ ਜ਼ਿੰਦਗੀ ਜੀਣ ਦੇ ਸੁਪਨੇ ਨੂੰ ਬਰਕਰਾਰ ਰੱਖਿਆ ਹੈ। ਉਹ ਇਸ ਗੱਲ ਦਾ ਲਖਾਇਕ ਹੈ ਕਿ ਜੇਕਰ ਕਿਰਤੀਆਂ ਦੇ ਵਿਹੜੇ 'ਚ ਪਲਦੇ ਪ੍ਰਿੰਸਾਂ ਨੂੰ ਵੀ ਅੱਗੇ ਵਧਣ ਤੇ ਮੌਕੇ ਮਿਲਣ ਤਾਂ ਉਹ ਮੌਤ ਨੂੰ ਤਾਂ ਮਾਤ ਕਰਨਗੇ ਹੀ ਨਾਲ ਹੀ ਜ਼ਿੰਦਗੀ ਦੀ ਹਰ ਔਖੀ ਘਾਟੀ ਨੂੰ ਪਾਰ ਕਰਨ ਦੇ ਸਮਰਥ ਹੋਣਗੇ। ਪ੍ਰਿੰਸ ਇਤਨੇ ਘੰਟੇ ਆਪਣੇ ਮਾਪਿਆਂ ਤੇ ਬੇਲੀਆਂ ਤੋਂ ਦੂਰ ਰਿਹਾ ਪਰ ਉਸ ਨੇ ਈਨ ਨਹੀਂ ਮੰਨੀ। ਅਜਿਹਾ ਕੁਝ ਤਾਂ ਹੀ ਸੰਭਵ ਹੋ ਸਕਿਆ ਹੈ ਕਿ ਉਸ ਨੇ ਆਪਣੀ ਛੋਟੀ ਉਮਰ ਵਿੱਚ ਹੀ ਤੰਗੀਆਂ ਤੁਰਸ਼ੀਆਂ ਨੂੰ ਹੱਡੀਂ ਹੰਢਾਇਆ ਸੀ। ਅਜਿਹਾ ਹਰਗਿਜ਼ ਨਹੀਂ ਹੈ ਕਿ ਉਸ ਨੂੰ ਬਚਾਉਣ ਲਈ ਕਿਸੇ 'ਅਲੌਕਿਕ ਸ਼ਕਤੀ' ਨੇ ਉਸ ਅੰਦਰ ਸਬਰ ਤੇ ਹੌਂਸਲਾ ਭਰਿਆ ਸੀ। ਪ੍ਰਿੰਸ ਭਾਰਤ ਦਾ ਕੋਈ ਪਹਿਲਾ ਬੱਚਾ ਨਹੀਂ ਸੀ ਜਿਹੜਾ ਮੌਤ ਨਾਲ ਲੜ ਰਿਹਾ ਸੀ। ਇਸ ਦੇਸ਼ ਵਿੱਚ ਲੱਖਾਂ ਅਜਿਹੇ ਜ਼ਿੰਦਗੀ ਦੇ ਪ੍ਰਿੰਸ ਭੁੱਖ ਮਰੀ ਦਾ ਸ਼ਿਕਾਰ ਹੋ ਕੇ ਦਮ ਤੋੜ ਜਾਂਦੇ ਹਨ। ਇਸ ਬਾਰੇ ਇਕੱਲੇ ਮਹਾਂਰਾਸ਼ਟਰ ਰਾਜ ਦੇ ਅੰਕੜੇ ਹੀ ਲੂੰ ਕੰਡੇ ਖੜੇ ਕਰਨ ਵਾਲੇ ਹਨ। ਰਾਜ ਦੇ 15 ਜਿਲ੍ਹਿਆਂ ਵਿੱਚੋਂ ਸਿਹਤ ਦੇ ਪਰਿਵਾਰ ਭਲਾਈ ਵਿਭਾਗ ਵੱਲੋਂ 6 ਸਾਲ ਤੱਕ ਦੇ ਬੱਚਿਆਂ ਸਬੰਧੀ ਇਕੱਤਰ ਕੀਤੇ ਗਏ ਅੰਕੜਿਆਂ ਅਨੁਸਾਰ ਸਾਲ 2004 ਵਿੱਚ ਥਾਣੇ ਜਿਲ੍ਹੇ ਵਿੱਚ 254,ਨਾਸਿਕ ਵਿੱਚ 175,ਨੂੰਦਰਬਾਰ ਵਿੱਚ 275,ਅਮਰਾਵਤੀ ਵਿੱਚ 66 ਅਤੇ ਚੰਦਰਾਪੁਰ ਵਿੱਚ 34 ਬੱਚੇ ਅਣਆਈ ਮੌਤ ਦਾ ਸ਼ਿਕਾਰ ਹੋਏ। ਅਜਿਹੀਆਂ ਹਾਲਤਾਂ ਵਿੱਚ ਇੱਕ ਇਕੱਲੇ ਪ੍ਰਿੰਸ ਦੀ ਜਾਨ ਬਚਾ ਕੇ ਕੱਛਾਂ ਵਜਾਉਣੀਆਂ ਕੋਈ ਸਿਆਣਪ ਵਾਲੀ ਗੱਲ ਨਹੀਂ। ਉਂਜ ਵੀ ਭਾਰਤ ਸਰਕਾਰ ਅਗਸਤ 2004 ਵਿੱਚ ਸਰਵੇਖਣ ਦੇ ਅਧਾਰ ਤੇ ਜਾਰੀ ਕੀਤੀ ਗਈ ਰਿਪੋਰਟ ਵਿੱਚ ਸਪੱਸ਼ਟ ਦੱਸਿਆ ਹੈ ਕਿ ਦੇਸ਼ ਭਰ ਵਿੱਚ ਕੁਪੋਸ਼ਣ ਤੇ ਹੋਰ ਬਿਮਾਰੀਆਂ ਨਾਲ ਅੰਦਾਜਨ 1.20 ਲੱਖ ਤੋਂ ਲੈ ਕੇ 1.75 ਲੱਖ ਬੱਚੇ ਹਰ ਸਾਲ ਮੌਤ ਦੇ ਮੂੰਹ ਨੂੰ ਚਲੇ ਜਾਂਦੇ ਹਨ। ਰਿਪੋਰਟ ਵਿੱਚ ਇਹ ਚੇਤਾਵਨੀ ਦਿੱਤੀ ਗਈ ਹੈ ਕਿ ਜੇਕਰ ਇਸ ਸਥਿਤੀ ਨੂੰ ਕਾਬੂ ਨਾ ਕੀਤਾ ਗਿਆ ਤਾਂ ਆਉਣ ਵਾਲੇ 20 ਸਾਲਾਂ ਵਿੱਚ 38 ਲੱਖ ਬੱਚਿਆਂ ਦੀ ਮੌਤ ਹੋ ਸਕਦੀ ਹੈ। ਫਿਰ ਅਜਿਹੇ ਪ੍ਰਿੰਸਾਂ ਦੀ ਮਾੜੀ ਹਾਲਤ ਨੂੰ ਦਰਸਾਉਣ ਲਈ ਮੀਡੀਆ ਅੱਗੇ ਕਿਉਂ ਨਹੀਂ ਆਉਂਦਾ ?

ਪ੍ਰਿੰਸ ਨਾਲ ਜੁੜੀ ਘਟਨਾ ਵਾਲੇ ਦਿਨ ਭਾਰਤੀ ਲੋਕਾਂ ਦੀ ਬਿਮਾਰ ਮਾਨਸਿਕਤਾ ਦਾ ਹਾਲ ਦੁਨੀਆ ਭਰ ਦੇ ਲੋਕਾਂ ਨੇ ਆਪਣੇ ਟੀ.ਵੀ. ਚੈਨਲਾਂ ਰਾਹੀਂ ਵੇਖਿਆ। ਜਦ ਇੱਕ ਪਾਸੇ ਵਿਗਿਆਨ ਦੀ ਮਿਹਨਤ ਨਾਲ ਕੈਮਰਾ 60 ਫੁੱਟ ਡੂੰਘੇ ਬੋਰ ਵਿੱਚ ਡਿੱਗੇ ਪ੍ਰਿੰਸ ਦੀ ਪਲ ਪਲ ਦੀ ਜਾਣਕਾਰੀ ਬਾਹਰ ਦੇ ਰਿਹਾ ਸੀ ਤੇ ਨਾਲ ਹੀ ਫੌਜੀ ਜਵਾਨ ਆਪਣਾ ਸਭ ਕੁਝ ਦਾਅ ਤੇ ਲਗਾ ਕੇ ਉਸ ਨੂੰ ਬਚਾਉਣ ਵਿੱਚ ਜੁਟੇ ਹੋਏ ਸਨ ਤਾਂ ਸਾਡੇ ਬਹੁਗਿਣਤੀ ਲੋਕ ਮੰਦਰਾਂ,ਗੁਰਦੁਆਰਿਆਂ,ਮਸਜਿਦਾਂ,ਚਰਚਾਂ ਤੇ ਹੋਰ ਧਾਰਮਿਕ ਸਥਾਨਾਂ ਤੇ ਜਾ ਕੇ 'ਪ੍ਰਮਾਤਮਾ' ਮੂਹਰੇ ਗੋਡੇ ਟੇਕ ਕੇ ਪ੍ਰਿੰਸ ਦੀ ਜਾਨ ਬਖ਼ਸ਼ਣ ਦੀਆਂ ਅਰਦਾਸਾਂ ਕਰ ਰਹੇ ਸਨ। ਟੀ.ਵੀ.ਚੈਨਲਾਂ ਤੇ ਵੀ ਦੇਸ਼ ਵਿਦੇਸ਼ ਤੋਂ ਆ ਰਹੇ ਸੁਨੇਹਿਆਂ ਵਿੱਚ ਇਹ ਗੱਲ ਪ੍ਰਮੁੱਖ ਰੂਪ ਵਿੱਚ ਉੱਭਰ ਰਹੀ ਸੀ ਕਿ 'ਰੱਬ'

ਪ੍ਰਿੰਸ ਦੀ ਜਾਨ ਬਖ਼ਸ਼ੀ ਜ਼ਰੂਰ ਕਰਗਾ। ਕਈ ਅੰਨ੍ਹੇ ਸ਼ਰਧਾਲੂ ਇੱਥੋਂ ਤੱਕ ਵੀ ਸੁਨੇਹੇ ਭੇਜ ਰਹੇ ਸਨ ਕਿ ਉਹਨਾਂ ਦੇ 'ਇਸ਼ਟ' ਦੇ ਹੁੰਦਿਆਂ ਪ੍ਰਿੰਸ ਦਾ ਕੋਈ ਵਾਲ ਵਿੰਗਾਂ ਵੀ ਨਹੀਂ ਹੋ ਸਕਦਾ। ਇਹਨਾਂ ਭਲੇ ਲੋਕਾਂ ਨੂੰ ਕੋਈ ਪੁੱਛਣ ਵਾਲਾ ਹੋਵੇ ਕਿ ਜੇਕਰ ਇਸ ਧਰਤੀ ਦੇ ਲੋਕਾਂ ਦੀ ਜਾਨ ਬਖ਼ਸ਼ੀ ਕਰਨ ਵਾਲੀ ਕੋਈ 'ਅਲੌਕਿਕ ਸ਼ਕਤੀ' ਹੋਵੇ ਤਾਂ ਫਿਰ ਹਰ ਰੋਜ਼ ਦੁਨੀਆ ਭਰ ਵਿੱਚ ਸੈਂਕੜੇ ਲੋਕ ਅਣਆਈਆਂ ਮੌਤਾਂ ਦਾ ਸ਼ਿਕਾਰ ਕਿਉਂ ਬਨਣ ? ਜੇਕਰ ਉਹਨਾਂ ਦਾ 'ਰੱਬ' ਪ੍ਰਿੰਸ ਦੀ ਜਾਨ ਬਚਾ ਸਕਦਾ ਹੈ ਤਾਂ ਨਿੱਤ ਰੋਜ਼ ਕੁਪੋਸ਼ਣ ਤੇ ਹੋਰ ਬਿਮਾਰੀਆਂ ਦਾ ਸ਼ਿਕਾਰ ਹੋ ਕੇ ਮਰਨ ਵਾਲੇ ਭੋਲੇ ਭਾਲੇ ਬੱਚਿਆਂ ਨਾਲ ਉਸ 'ਰੱਬ' ਦੀ ਕੋਈ ਦੁਸ਼ਮਣੀ ਹੈ ? ਅਜਿਹਾ ਸੋਚਣਾ ਲੋਕਾਂ ਦੀ ਅੰਧੱਵਿਸ਼ਵਾਸ਼ੀ ਬਿਰਤੀ ਤੇ ਮਾਨਸਿਕ ਪਛੜੇਪਣ ਦਾ ਹੀ ਨਤੀਜਾ ਹੇ ਜਿਸ ਨੂੰ ਵਿਗਿਆਨਕ ਚੇਤਨਾ ਨਾਲ ਰਾਹ ਸਿਰ ਕਰਨਾ ਸਾਡੀ ਸਭਨਾਂ ਦੀ ਜ਼ਿੰਮੇਵਾਰੀ ਹੈ। ਉਂਜ ਉਸ ਦਿਨ ਇੱਕ ਗੱਲ ਇਹ ਵੀ ਵੇਖਣ ਨੂੰ ਮਿਲੀ ਕਿ ਪ੍ਰਿੰਸ ਨੂੰ ਬਚਾਉਣ ਲਈ 'ਰੱਬ' ਦੇ ਗੁਣਗਾਣ ਕਰਨ ਵਾਲੇ ਲੋਕਾਂ ਨੂੰ ਸੈਨਿਕਾਂ ਦੀ ਮਿਹਨਤ ਦਾ ਜ਼ਰਾ ਵੀ ਖ਼ਿਆਲ ਨਾ ਆਇਆ। ਜਦ ਪ੍ਰਿੰਸ ਮੌਤ ਨੂੰ ਮਾਤ ਦੇ ਕੇ ਬਾਹਰ ਆਇਆ ਤਾਂ ਫੌਜੀ ਵੀਰਾਂ ਦੇ ਸਿਦਕ ਦੀ ਸਰਾਹਨਾਂ ਕਰਨ ਦੀ ਬਜਾਏ ਧਾਰਮਿਕ ਸਥਾਨਾਂ ਵਿੱਚ ਟੱਲੀਆਂ ਦੀ ਅਵਾਜ਼ ਲੰਮਾ ਸਮਾਂ ਸੁਣਦੀ ਰਹੀ। ਅੱਜ ਕੱਲ੍ਹ ਪ੍ਰਿੰਸ ਵੱਲੋਂ ਵੱਖ ਵੱਖ ਸ਼ਹਿਰਾਂ ਦੇ ਕੀਤੇ ਜਾ ਰਹੇ ਦੋਰਿਆਂ ਵਿੱਚ ਉਸ ਨੂੰ ਸਨਮਾਨ ਦੇਣ ਤੇ ਪੈਸੇ ਭੇਂਟ ਕਰਨ ਦਾ ਅਮਲ ਜ਼ੋਰ ਸ਼ੋਰ ਨਾਲ ਚੱਲ ਰਿਹਾ ਹੈ। ਅਜਿਹਾ ਕਰਨ ਵਾਲਿਆਂ ਨੂੰ ਧਰਤੀ ਦੇ ਹੋਰਨਾਂ ਲੱਖਾਂ ਪ੍ਰਿੰਸਾਂ ਦੀ ਜਾਨ ਬਚਾਉਣ ਲਈ ਅਤੇ ਹਰ ਬੱਚੇ ਲਈ ਜੀਣ ਥੀਣ ਲਈ ਬਰਾਬਰੀ ਦਾ ਹੱਕ ਤੇ ਅੱਗੇ ਵਧਣ ਲਈ ਬਰਾਬਰ ਦੇ ਮੌਕੇ ਦੇਣ ਦੀ ਮੰਗ ਨੂੰ ਉਭਾਰਨਾ ਚਾਹੀਦਾ ਹੈ। ਪ੍ਰਿੰਸ ਨੂੰ ਥਾਂ ਥਾਂ ਬੁਲਾ ਕੇ 'ਅਲੌਕਿਕ ਸ਼ਕਤੀ' ਵਾਲਾ 'ਬਾਲ ਭਗਵਾਨ' ਬਨਾਉਣ ਦੀ ਬਜਾਏ ਉਸ ਦੀ ਲਗਾਤਾਰ 50 ਘੰਟੇ ਮੌਤ ਨਾਲ ਲੜ ਸਕਣ ਵਾਲੀ ਸਮਰਥਾ ਤੇ ਸਿਦਕ ਨੂੰ ਹੋਰਨਾਂ ਬੱਚਿਆਂ ਦੇ ਮਨਾਂ ਵਿੱਚ ਭਰਨਾ ਚਾਹੀਦਾ ਹੈ ਤਾਂ ਜੋ ਉਹ ਹਰ ਔਖੀ ਘਾਟੀ ਨੂੰ ਪਾਰ ਕਰ ਸਕਣ।

**ਟੀ.ਵੀ.ਸੀਰੀਅਲ ਵਾਸਤੇ ਇੰਗਲੈਂਡ ਤੋਂ ਹਰਿੰਦਰ ਲਾਲੀ ਰਾਹੀਂ ਆਈ ਸਹਾਇਤਾ:**

| ਨਾਮ | ਰਕਮ |
|---|---|
| 1.ਲਵਕੇਸ਼ ਪ੍ਰਾਸ਼ਰ (ਇੰਗਲੈਂਡ) | 43500 ਰੁਪਏ |
| 2.ਸੱਚਦੇਵ ਵਿਰਦੀ (ਇੰਗਲੈਂਡ) | 21750 ਰੁਪਏ |
| 3.ਭਗਵੰਤ ਸਿੰਘ (ਇੰਗਲੈਂਡ) | 10875 ਰੁਪਏ |
| 4.ਸੁਰਿੰਦਰ ਪਾਲ ਵਿਰਦੀ(ਇੰਗਲੈਂਡ) | 10875 ਰੁਪਏ |
| 5.ਹਰਮਿੰਦਰ ਰੰਧਾਵਾ (ਇੰਗਲੈਂਡ) | 20880 ਰੁਪਏ |
| 6.ਤਾਰੀ ਅਟਵਾਲ (ਇੰਗਲੈਂਡ) | 10875 ਰੁਪਏ |
| 7.ਰਜਿੰਦਰ ਦੂਲੇ (ਇੰਗਲੈਂਡ) | 108758 ਰੁਪਏ |
| 8.ਰਜਿੰਦਰ ਕਲੇਅਰ (ਇੰਗਲੈਂਡ) | 10875 ਰੁਪਏ |
| 9.ਰਾਜ ਪਾਲ (ਇੰਗਲੈਂਡ) | 16530 ਰੁਪਏ |
| 10.ਅਸ਼ਵਨੀ ਕੁਮਾਰ (ਇੰਗਲੈਂਡ) | 10875 ਰੁਪਏ |
| 11.ਸ਼ੀਰਾ ਜੌਹਲ (ਇੰਗਲੈਂਡ) | 5655 ਰੁਪਏ |
| 12.ਪਾਸ਼ ਚੋਰਟ (ਇੰਗਲੈਂਡ) | 5220 ਰੁਪਏ |
| 13.ਹਰਕਿਸ਼ਨ ਮੱਲ੍ਹੀ (ਇੰਗਲੈਂਡ) | 8700 ਰੁਪਏ |
| 14.ਕੁਲਵੀਰ ਬੈਂਸ (ਇੰਗਲੈਂਡ) | 8700 ਰੁਪਏ |
| 15.ਕਰਮ ਸਿੰਘ ਕਿਰਤੀ (ਇੰਗਲੈਂਡ) | 10875 ਰੁਪਏ |
| 16.ਨਿਰਮਲ ਸਿੰਘ ਰੰਧਾਵਾ, ਵੁਲਵਰਹੈਂਪਟਨ (ਇੰਗਲੈਂਡ) | 8700 ਰੁਪਏ |
| 17 ਗਿਆਨ ਸਿੰਘ ਸੰਧਾ,ਵਿਨਸਫੀਲਡ | 435 ਰੁਪਏ |
| 18 ਬਲਦੇਵ ਸਿੰਘ | 435 ਰੁਪਏ |
| 19 ਮੰਗਤ ਸਿੰਘ, ਪ੍ਰਧਾਨ, ਗੁਰਦੁਆਰਾ ਕਮੇਟੀ | 1740 ਰੁਪਏ |
| 20 ਰਾਜ ਕੌਰ,ਵਿਨਸਫੀਲਡ | 435 ਰੁਪਏ |
| 21 ਨਰੰਜਣ ਕੌਰ | 870 ਰੁਪਏ |
| 22 ਜਰਨੈਲ ਸਿੰਘ | 870 ਰੁਪਏ |
| 23 ਗੁਪਤ ਦਾਨ | 1740 ਰੁਪਏ |
| 24 ਰਵਿੰਦਰ ਕੌਰ | 435 ਰੁਪਏ |
| 25 ਅਜੀਤ ਸਿੰਘ | 435 ਰੁਪਏ |
| 26 ਨਿਧੜਕ ਸਿੰਘ | 1740 ਰੁਪਏ |
| 27 ਅਵਤਾਰ ਸਿੰਘ | 435 ਰੁਪਏ |
| 28 ਜਸਵੀਰ ਸਿੰਘ ਅਹੀਰ | 435 ਰੁਪਏ |
| 29 ਜਸਵਿੰਦਰ ਸਿੰਘ | 435 ਰੁਪਏ |
| 30 ਬਲਵਿੰਦਰ ਸਿੰਘ | 435 ਰੁਪਏ |
| 31 ਗੁਰਮੇਲ ਸਿੰਘ | 870 ਰੁਪਏ |
| ਬਹੋਰਸੰਗਤ, ਗੁਰਦੁਆਰਾ ਵਿਨਸਫੀਲਡ, ਵੁਲਵਰਹੈਂਪਟਨ (ਇੰਗਲੈਂਡ) | 7221 ਰੁਪਏ |
| 32 ਗੁਪਤ ਦਾਨ | 435 ਰੁਪਏ |
| 33 ਗੁਰਦੇਵ ਸਿੰਘ | 435 ਰੁਪਏ |
| 34 ਸਰਵਣ ਸਿੰਘ ਧੁੱਗਾ ਪੁੱਤਰ ਕਾਬਲ ਸਿੰਘ, ਸਲੋਰ, | 4350 ਰੁਪਏ |
| 35 ਮਲਕੀਤ ਸਿੰਘ ਰੰਧਾਵਾ ਪੁੱਤਰ ਲੱਖਾ ਸਿੰਘ | 4350 ਰੁਪਏ |
| 36 ਜੀਤ ਸਿੰਘ ਰੰਧਾਵਾ ਪੁੱਤਰ ਬਖਸ਼ੀਸ਼ ਸਿੰਘ | 4350 ਰੁਪਏ |
| 37ਜਗਤਾਰ ਸਿੰਘ ਰੰਧਾਵਾ ਪੁੱਤਰ ਆਤਮਾ ਸਿੰਘ | 4350 ਰੁਪਏ |
| 38 ਅਸ਼ੋਕ,ਡਰਬੀ | 8700 ਰੁਪਏ |
| 39 ਦਵਿੰਦਰ ਨੌਰਾ, ਕਵੈਂਟਰੀ | 1740 ਰੁਪਏ |
| 40 ਅੱਛਰ ਸਿੰਘ ਖਰਲਵੀਰ | 1740 ਰੁਪਏ |
| 41 ਪ੍ਰੀਤਮਪਾਲ ਸਿੰਘ | 5220 ਰੁਪਏ |
| ਸਮੂਹ ਸੰਗਤ, ਗੁਰੂ ਨਾਨਕ ਸਿੱਖ ਟੈਂਪਲ, ਵੁਲਵਰਹੈਂਪਟਨ (ਇੰਗਲੈਂਡ) | 13050 ਰੁਪਏ |
| 42 ਕੇਹਰ ਸ਼ਰੀਫ, ਜਰਮਨੀ ਵਾਲੇ | 430 ਰੁਪਏ |





# ਹਾਏ ! ਮੈਂ ਕਿਵੇਂ ਬਚੂੰ?

**ਸੁਖਵਿੰਦਰ ਪਟਿਆਲਾ**

ਅੰਧ ਵਿਸ਼ਵਾਸ਼ਾਂ ਤੇ ਵਹਿਮਾਂ ਭਰਮਾਂ ਦੀ ਮਾਰ ਅਨਪੜ੍ਹ ਲੋਕਾਂ ਦੇ ਮਨਾਂ ਤੇ ਹੀ ਨਹੀਂ ਬਲਕਿ ਲਕੀਰ ਦੇ ਫਕੀਰ ਪੜ੍ਹੇ ਲਿਖੇ ਲੋਕ ਵੀ ਇਸ ਦਾ ਸ਼ਿਕਾਰ ਹਨ। ਸਕੂਲੀ,ਕਾਲਿਜ ਤੇ ਯੂਨੀਵਰਸਿਟੀ ਦੀ ਪੜ੍ਹਾਈ ਕਰਦਿਆਂ ਵਿਦਿਆਰਥੀ ਅਕਸਰ ਹੀ ਇਸ ਵਰਤਾਰੇ ਦੀਆਂ ਗੱਲਾਂ ਤਾਂ ਕਰਦੇ ਹਨੇ ਪ੍ਰੰਤੂ ਮਾਨਸਿਕ ਡੌਰ ਤੇ ਡਰੇ ਹੋਏ ਹੁੰਦੇ ਹਨ। ਉਂਜ ਵੀ ਉਹਨਾਂ ਨੂੰ ਵਿਗਿਆਨਕ ਪਹੁੰਚ ਨਾਲ ਜੋੜਨ ਲਈ ਸਿਲੇਬਸ ਤੇ ਪੁਸਤਕਾਂ ਦੇ ਨਾਲ ਨਾਲ ਬਹੁਗਿਣਤੀ ਅਧਿਆਪਕਾਂ ਵੱਲੋਂ ਕੋਈ ਸਾਰਥਿਕ ਕੋਸ਼ਿਸ਼ ਨਹੀਂ ਕੀਤੀ ਜਾਂਦੀ। ਜਿਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਉਹ ਪੜ੍ਹ ਲਿਖ ਕੇ ਵੀ ਅਗਿਆਨਤਾ ਦੇ ਰਾਹਾਂ ਤੇ ਭਟਕਦੇ ਰਹਿੰਦੇ ਹਨ। ਅਜਿਹੇ ਲੋਕ ਜ਼ਿੰਦਗੀ ਵਿੱਚ ਵਿਚਰਦੇ ਹੋਏ ਅਕਸਰ ਹੀ ਆਪੇ ਪੈਦਾ ਕੀਤੀਆਂ ਮੁਸ਼ਕਿਲਾਂ ਦਾ ਸ਼ਿਕਾਰ ਹੋ ਜਾਂਦੇ ਹਨ।

ਕੁਝ ਅਜਿਹੀ ਹੀ ਸਮੱਸਿਆ ਦਾ ਸਾਹਮਣਾ ਪਟਿਆਲਾ ਨੇੜਲੇ ਇੱਕ ਪਿੰਡ ਦੇ ਇੱਕ ਲੰਬੜਦਾਰ ਪਰਿਵਾਰ ਨੂੰ ਕਰਨਾ ਪਿਆ। ਉਹਨਾਂ ਦੀ ਆਪਣੀ ਚੋਖੀ ਪੈਲੀ ਸੀ ਤੇ ਪਰਿਵਾਰ ਰੰਗੀਂ ਵਸਦਾ ਸੀ। ਆਪਣੀ ਇੱਕਲੌਤੀ ਲੜਕੀ ਦਾ ਵਿਆਹ ਕਰਨ ਉਪਰੰਤ ਪਰਿਵਾਰ ਦਾ ਧਿਆਨ ਆਪਣੇ ਲਾਡਲੇ ਪੁੱਤਰ ਵੱਲ ਗਿਆ ਜਿਸ ਨੂੰ ਉਹਨਾਂ ਦੇ ਬੜੇ ਲਾਡਾਂ ਨਾਲ ਪਾਲਿਆ ਸੀ। ਮਾਪਿਆਂ ਦੀ ਛੋਟ ਤੇ ਪਿਆਰ ਸਦਕਾ ਸੈਕੰਡਰੀ ਕਲਾਸ ਪਾਸ ਕਰਨ ਉਪਰੰਤ ਹੀ ਘਰ ਦੇ ਕੰਮਾਂ ਵਿੱਚ ਦਿਲਚਸਪੀ ਲੈਣ ਲੱਗ ਗਿਆ। ਪਰਿਵਾਰ ਨੇ ਉਸ ਦੇ ਵਿਆਹ ਲਈ ਕਈ ਘਰ ਵੇਖੇ ਪ੍ਰੰਤੂ ਕਿਤੇ ਗੱਲ ਨਾ ਬਣੀ। ਆਖਿਰ ਮਾਲਵੇ ਦੇ ਪਿੰਡਾਂ ਦੀ ਇੱਕ ਲੜਕੀ ਜਿਹੜੀ ਯੂਨੀਵਰਸਿਟੀ ਵਿੱਚ ਇੱਕ ਵਿਸ਼ੇ ਦੀ ਪੋਸਟ ਗਰੈਜੂਏਟ ਸੀ,ਉਹਨਾਂ ਨੂੰ ਪਸੰਦ ਆ ਗਈ ਕਿਉਂਕਿ ਉਂਜ ਵੀ ਉਸ ਦੇ ਮਾਪਿਆਂ ਨੇ ਵਿਆਹ ਵਿੱਚ ਚੰਗਾ ਦਾਜ ਦੇਣ ਦਾ ਲਾਲਚ ਦਿੱਤਾ ਸੀ।

ਉਹਨਾਂ ਬੜੇ ਚਾਵਾਂ ਨਾਲ ਆਪਣੇ ਮੁੰਡੇ ਦਾ ਵਿਆਹ ਕੀਤਾ ਤੇ ਮਾਣਮੱਤੀ ਨੂੰਹ ਲਿਆਂਦੀ। ਘਰ ਵਿੱਚ ਇੱਕ ਵਾਰ ਤਾਂ ਚਾਰੇ ਪਾਸੇ ਖੁਸ਼ੀਆਂ ਪੱਸਰ ਗਈਆਂ ਪਰ ਖੁਸ਼ੀਆਂ ਦਾ ਇਹ ਦੌਰ ਬਹੁਤਾ ਚਿਰ ਨਾ ਚੱਲਿਆ ਕਿਉਂਕਿ ਉਹਨਾਂ ਦੀ ਨੂੰਹ ਵਿਆਹ ਦੇ ਇੱਕ ਮਹੀਨੇ ਦੌਰਾਨ ਹੀ ਹੋਈ 'ਔਹਰ' ਹੋ ਗਈ। ਵਿਆਹ ਦੇ ਪਹਿਲੇ ਤਿੰਨ ਹਫ਼ਤੇ ਤਾਂ ਨੂੰਹ ਦੇ ਚਿਹਰੇ ਦਾ ਨੂਰ ਵੇਖਿਆਂ ਹੀ ਬਣਦਾ ਸੀ ਪ੍ਰੰਤੂ ਚੌਥੇ ਹਫ਼ਤੇ ਪਤਾ ਨਹੀਂ ਉਸ ਨੂੰ ਕਿਹੜੇ 'ਚੰਦਰੇ ਦੀ ਨਜ਼ਰ' ਲੱਗ ਗਈ। ਉਸ ਦੇ ਚਿਹਰੇ ਤੇ ਉਦਾਸੀ ਤੇ ਪਲਿੱਤਣ ਛਾ ਗਈ ਤੇ ਉਸ ਦੇ ਵਿਹਾਰ ਵਿੱਚ ਵੀ ਅੰਤਾਂ ਦੀ ਤਬਦੀਲੀ ਆ ਗਈ। ਆਪਣੀ ਪਤਨੀ ਦਾ ਇਹ ਵਿਹਾਰ ਵੇਖ ਕੇ ਲੜਕਾ ਇਹ ਸਮਝਣ ਲੱਗ ਪਿਆ ਕਿ ਉਹ ਉਸ ਤੋਂ ਜ਼ਿਆਦਾ ਪੜ੍ਹੀ ਲਿਖੀ ਹੋਣ ਕਰਕੇ ਉਸ ਨੂੰ ਪਸੰਦ ਨਹੀਂ ਕਰਦੀ। ਲੜਕੇ ਦੇ ਪਰਿਵਾਰ ਵਾਲਿਆਂ ਨੇ ਕੁਝ ਦਿਨ ਤਾਂ ਵੇਖਿਆ ਪਰ ਫਿਰ ਇਸ ਮਸਲੇ ਬਾਰੇ ਫਿਕਰਮੰਦ ਹੋ ਗਏ। ਗੱਲ ਘਰ ਵਿੱਚੋਂ ਹਿਲਦੀ ਹਿਲਦੀ ਨੇੜਲੀਆਂ ਰਿਸ਼ਤੇਦਾਰੀਆਂ ਤੱਕ ਪਹੁੰਚ ਗਈ। ਰਿਸ਼ਤੇਦਾਰੀਆਂ ਦੀਆਂ ਔਰਤਾਂ ਦੀ ਤਾਂ ਇਹੋ ਰਟ ਸੀ ਕਿ ਨੂੰਹ ਨੂੰ ਤਾਂ ਕਿਸੇ 'ਓਪਰੀ ਨਜ਼ਰ' ਨੇ ਖਾ ਲਿਆ ਹੈ। ਇਸ ਲਈ ਜਲਦ ਹੀ ਇਸ ਦਾ ਕੋਈ ਹੱਲ ਲੱਭਣਾ ਚਾਹੀਦਾ ਹੈ ਪਰ ਨੂੰਹ ਪੜ੍ਹੀ ਲਿਖੀ ਹੋਣ ਕਰਕੇ ਸ਼ਾਇਦ ਇਸ ਗੱਲ ਨੂੰ ਨਾਂ ਮੰਨੇ। ਆਦਮੀਆਂ ਦਾ ਤਾਂ ਇਹੋ ਕਹਿਣਾ ਸੀ ਕਿ ਘਰਾਂ ਵਿੱਚ ਇਸ ਤਰ੍ਹਾਂ ਦੀਆਂ ਛੋਟੀਆਂ ਮੋਟੀਆਂ ਸਮੱਸਿਆਵਾਂ ਆ ਹੀ ਜਾਂਦੀਆਂ ਹਨ। ਨਾਲੇ ਘਰ ਵਿੱਚ ਨਵੇਂ ਆਏ ਜੀਅ ਨੂੰ ਦੂਸਰਿਆਂ ਨੂੰ ਸਮਝਣ ਲਈ ਕੁਝ ਸਮਾਂ ਤਾਂ ਲਗਦਾ ਹੀ ਹੈ। ਇਹ ਮਸਲਾ ਕੋਈ ਖਾਸ ਨਹੀਂ ਸਮਾਂ ਪਾ ਕੇ ਠੀਕ ਹੋ ਜਾਵੇਗਾ ਪ੍ਰੰਤੂ ਨੂੰਹ ਦੇ ਵਿਹਾਰ ਵਿੱਚ ਅਚਾਨਕ ਆਈ ਤਬਦੀਲੀ ਨੇ ਪਰਿਵਾਰ ਨੂੰ ਹੈਰਾਨ ਹੀ ਕਰ ਦਿੱਤਾ। ਕੁਝ ਦਿਨ ਪਹਿਲਾਂ ਸਾਰਿਆਂ ਨੂੰ ਜੀ ਜੀ ਕਰਦੀ ਨਾਂ ਥੱਕਣ ਵਾਲੀ ਸੋਹਣੀ ਸੁਨੱਖੀ ਉਹਨਾਂ ਦੀ ਨੂੰਹ ਹੁਣ ਮੂਹਰੋਂ ਬੋਲਣ ਲੱਗ ਗਈ ਸੀ। ਉਸ ਨੇ ਖਾਣਾ ਪੀਣਾ ਵੀ ਘੱਟ ਕਰ ਦਿੱਤਾ ਸੀ। ਉੱਚੀ ਉੱਚੀ ਉਬਾਸੀਆਂ ਲੈਂਦੀ ਹੋਈ ਚੀਕਾਂ ਮਾਰਨ ਲੱਗਦੀ ਤੇ ਆਖਦੀ ਹਾਏ! ਹੁਣ ਮੈਂ ਕਿਵੇਂ ਬਚੂੰ? ਇਹ ਵੇਖ ਕੇ ਉਸ ਦਾ ਪਤੀ ਤਾਂ ਉਂਜ ਹੀ ਡਰ ਗਿਆ ਪਰ ਉਸ ਦੇ ਮਾਪਿਆਂ ਨੇ ਹੌਂਸਲਾ ਨਾ ਹਾਰਿਆ। ਪਹਿਲਾਂ ਉਸ ਨੂੰ ਪਿੰਡ ਦੇ ਡਾਕਟਰ ਨੂੰ ਵਿਖਾਇਆ ਤੇ ਫਿਰ ਸ਼ਹਿਰ ਲੈ ਗਏ। ਡਾਕਟਰਾਂ ਦਾ ਕਥਨ ਸੀ ਕਿ ਇਸ ਨੂੰ ਕੋਈ ਬਿਮਾਰੀ ਨਹੀਂ ਤੇ ਇਹ ਸਰੀਰਕ ਤੌਰ ਤੇ ਪੂਰੀ ਤਰ੍ਹਾਂ ਤੰਦਰੁਸਤ ਹੈ ਪਰ ਮਨ ਤੇ ਕੋਈ ਨਾ ਕੋਈ ਬੋਝ ਜਰੂਰ ਹੋ ਸਕਦਾ ਹੈ ਜਿਹੜਾ ਹੌਲੀ ਹੌਲੀ ਆਪੇ ਦੂਰ ਹੋ ਜਾਵੇਗਾ। ਡਾਕਟਰਾਂ ਦੇ ਦਰ ਨੂੰਹ ਦੇ ਇਲਾਜ ਲਈ ਬੰਦ ਹੋਣ ਤੇ ਪਰਿਵਾਰ ਨੂੰ ਮਜਬੂਰਨ ਆਪਣਾ ਰੁਖ ਡੇਰਿਆਂ ਤੇ ਬਾਬਿਆਂ ਵੱਲ ਕਰਨਾ ਪਿਆ। ਉੱਥੇ ਜਾਣ ਨੂੰ ਨੂੰਹ ਤਿਆਰ ਨਹੀਂ ਸੀ। ਫਿਰ ਵੀ ਉਹ ਉਸ ਨੂੰ ਜਬਰਦਸਤੀ ਚੌਂਕੀਆਂ ਭਰਨ ਲਿਜਾਂਦੇ ਰਹੇ ਪਰ ਕਿਤੋਂ ਵੀ ਖੈਰ ਨਾ ਪਈ। ਇਹ ਵੇਖ ਕੇ ਉਹਨਾਂ ਦਾ ਇਕਲੌਤਾ ਪੁੱਤਰ ਵੀ ਜ਼ਿੰਦਗੀ ਤੋਂ ਨਿਰਾਸ਼ ਹੋਣ ਲੱਗਾ। ਘਰ ਦੇ ਮਾਹੌਲ ਤੋਂ ਅੱਕੀ ਥੱਕੀ ਨੂੰਹ ਵੀ ਤੰਗ ਆ ਗਈ ਕਿਉਂਕਿ ਸਹੁਰਾ ਪਰਿਵਾਰ ਉਸਨੂੰ ਆਪਣੀ ਮਰਜੀ ਅਨੁਸਾਰ ਉਸ ਦੇ ਪੇਕੇ ਤੇ ਕਿਸੇ ਰਿਸ਼ਤੇਦਾਰੀ ਵਿੱਚ ਜਾਣ ਦੀ ਆਗਿਆ

ਨਹੀਂ ਸੀ ਦਿੰਦਾ। ਉਹਨਾਂ ਦਾ ਕਹਿਣਾ ਸੀ ਕਿ ਅਜੇ ਤਾਂ ਉਹਨਾਂ ਦਾ ਉਸ ਨੂੰ ਆਪਣੇ ਘਰੇ ਰੱਖਣ ਦਾ ਚਾਅ ਹੀ ਪੂਰਾ ਨਹੀਂ ਸੀ ਹੋਇਆ। ਇਸ ਲਈ ਉਹ ਉਸ ਨੂੰ ਆਪਣੇ ਅੱਖੋਂ ਪਰੋਖੇ ਕਿਵੇਂ ਕਰਦੇ। ਉਂਜ ਵੀ ਉਹ ਉਸ ਦੇ ਬਦਲੇ ਵਿਹਾਰ ਨੂੰ ਕਿਸੇ ਦੀ 'ਭੈੜੀ ਨਜ਼ਰ' ਦਾ ਕਾਰਾ ਹੀ ਸਮਝਦੇ ਸਨ ਤੇ ਜਾਂ ਫਿਰ ਕਿਸੇ ਭਟਕਦੀ ਰੂਹ ਆਦਿ ਦਾ ਅਸਰ। ਨੂੰਹ ਦਾ ਪਰਿਵਾਰ ਦਾ ਅਜਿਹੇ ਅਚਾਰ ਵਿਹਾਰ ਵਿੱਚ ਦਮ ਘੁੱਟਣ ਲੱਗਾ ਤੇ ਉਹ ਜੋ ਵੀ ਚੀਜ਼ ਸਾਹਮਣੇ ਆਉਂਦੀ ਉਸ ਨੂੰ ਚੁੱਕ ਕੇ ਬਾਹਰ ਵਗਾਹ ਮਾਰਦੀ,ਉੱਚੀ ਉੱਚੀ ਬੋਲਦੀ ਤੇ ਚੀਕਾਂ ਮਾਰਦੀ। ਕਿਸੇ ਸ਼ਹਿਰ ਦੇ ਰਿਸ਼ਤੇਦਾਰ ਦੇ ਦਸ ਪਾਉਣ ਤੇ ਪਰਿਵਾਰ ਨੂੰ ਇੱਕ ਆਸ ਦੀ ਕਿਰਨ ਨਜ਼ਰ ਆਈ ਜਦ ਉਸ ਨੇ ਲੰਬੜਦਾਰ ਦੀ ਤਰਕਸ਼ੀਲ ਸੁਸਾਇਟੀ ਦੇ ਇੱਕ ਮੈਂਬਰ ਨਾਲ ਮੁਲਾਕਾਤ ਕਰਵਾਈ। ਘਰ ਦੀ ਹਾਲਤ ਨੂੰ ਵੇਖਦਿਆਂ ਸੁਸਾਇਟੀ ਮੈਂਬਰਾਂ ਦੀ ਪੜਤਾਲੀਆ ਟੀਮ ਦੋ ਦਿਨਾਂ ਬਾਅਦ ਹੀ ਉਹਨਾਂ ਦੇ ਪਿੰਡ ਜਾ ਪਹੁੰਚੀ। ਬਾਕੀ ਪਰਿਵਾਰ ਮੈਂਬਰਾਂ ਤੋਂ ਪੁੱਛ ਪੜਤਾਲ ਕਰਨ ਤੋਂ ਬਾਅਦ ਜਦ ਉਹਨਾਂ ਦੀ ਨੂੰਹ ਨਾਲ ਗੱਲਬਾਤ ਕੀਤੀ ਤਾਂ ਉਸ ਦਾ ਕੋਈ ਬਹੁਤਾ ਸਹਿਯੋਗ ਨਹੀਂ ਸੀ। ਸ਼ਾਇਦ ਉਸ ਨੂੰ ਤਰਕਸ਼ੀਲਾਂ ਦੇ ਕੰਮ ਢੰਗ ਬਾਰੇ ਕੁਝ ਗਿਆਨ ਹੋ ਗਿਆ ਸੀ। ਉਂਜ ਉਹ ਘਰ ਦੇ ਮਸਲੇ ਦਾ ਹੱਲ ਲੱਭਣ ਲਈ ਹਾਮੀ ਤਾਂ ਭਰਦੀ ਸੀ ਪਰ ਆਪ ਸਾਥ ਦੇਣ ਦੇ ਰੌਂਅ ਵਿੱਚ ਨਹੀਂ ਸੀ। ਉਸ ਨੇ ਸਾਨੂੰ ਦੱਸਿਆ ਕਿ ਉਹ ਯੂਨੀਵਰਸਿਟੀ ਪੜ੍ਹੀ ਲਿਖੀ ਹੈ ਇਸ ਲਈ ਉਸ ਦੇ ਮਨ ਵਿੱਚ ਕਿਸੇ ਕਿਸਮ ਦਾ ਕੋਈ ਭਰਮ ਭੁਲੇਖਾ ਤੇ ਵਹਿਮ ਭਰਮ ਨਹੀਂ ਹੈ। ਨਾਂ ਹੀ ਉਹ ਇਹ ਮੰਨਣ ਨੂੰ ਤਿਆਰ ਸੀ ਕਿ ਉਸ ਨੂੰ ਕੋਈ ਕਸਰ ਵਗੈਰਾ ਹੈ। ਬੱਸ, ਉਸ ਦਾ ਏਨਾ ਹੀ ਕਹਿਣਾ ਸੀ ਕਿ ਇਹ ਸਾਡੇ ਘਰ ਦਾ ਨਿੱਜੀ ਮਾਮਲਾ ਹੈ ਆਪੇ ਹੱਲ ਹੌਲੀ ਹੌਲੀ ਹੱਲ ਹੋ ਜਾਵੇਗਾ। ਅਸੀਂ ਉਸ ਦੇ ਅਜਿਹੇ ਵਿਹਾਰ ਤੋਂ ਥੋੜ੍ਹਾ ਨਿਰਾਸ਼ ਜਰੂਰ ਹੋਏ ਪਰ ਕੋਸ਼ਿਸ਼ ਨਹੀਂ ਛੱਡੀ।

ਕੁਝ ਸਮਾਂ ਹੋਰ ਉਹਨਾਂ ਦੇ ਘਰ ਚਾਹ ਪਾਣੀ ਪੀਂਦਿਆਂ ਬਿਤਾਇਆ ਤੇ ਪਰਿਵਾਰ ਨਾਲ ਕੁਝ ਰਸਮੀਂ ਗੱਲਾਂ ਬਾਤਾਂ ਕੀਤੀਆਂ। ਆਉਣ ਤੋਂ ਪਹਿਲਾਂ ਅਸੀਂ ਇੱਕ ਵਾਰ ਫਿਰ ਪਰਿਵਾਰ ਦੀ ਨੂੰਹ ਨਾਲ ਵੱਖਰੇ ਰੂਪ 'ਚ ਗੱਲਬਾਤ ਕੀਤੀ ਤੇ ਉਸ ਨੂੰ ਆਪਣੇ ਵਿਸ਼ਵਾਸ਼ ਵਿੱਚ ਲੈਣ ਲਈ ਸਮਾਜ ਦੀਆਂ ਸਮੱਸਿਆਵਾਂ ਬਾਰੇ ਕੁਝ ਗੱਲਾਂ ਬਾਤਾਂ ਕੀਤੀਆਂ। ਜਦ ਉਸ ਨੂੰ ਇਹ ਸਮਝਾਇਆ ਗਿਆ ਕਿ ਘਰ ਦਾ ਇਹ ਮਸਲਾ ਉਸ ਦੇ ਸਹਿਯੋਗ ਤੋਂ ਬਿਨਾਂ ਬਿਲਕੁਲ ਹੱਲ ਨਹੀਂ ਹੋਵੇਗਾ ਤੇ ਜੇਕਰ ਘਰ ਦਾ ਇਹ ਮਾਹੌਲ ਕੁਝ ਸਮਾਂ ਹੋਰ ਜਾਰੀ ਰਿਹਾ ਤਾਂ ਕਿਸੇ ਪਰਿਵਾਰਕ ਮੈਂਬਰ ਦਾ ਨੁਕਸਾਨ ਵੀ ਝੱਲਣਾ ਪੈ ਸਕਦਾ ਹੈ। ਇਹ ਸੁਣ ਕੇ ਉਹ ਕੁਝ ਡਰ ਗਈ। ਉਸ ਨੂੰ ਇਹ ਸਮਝਾਉਣ ਨਾਲ ਕਿ ਅਸੀਂ ਤੇਰੀ ਹਰ ਸਮੱਸਿਆ ਦੀ ਜਿੰਮੇਵਾਰੀ ਆਪਣੇ ਸਿਰ ਲੈਂਦੇ ਹਾਂ ਤੇ ਕਿਸੇ ਵੀ ਹਾਲਤ ਵਿੱਚ ਤੇਰਾ ਮਸਲਾ ਹੱਲ ਕਰਾਂਗੇ ਪਰ ਸ਼ਰਤ ਇਹ ਹੈ ਕਿ ਤੂੰ ਸਾਨੂੰ ਸਾਫ ਸਾਫ ਸਾਰੀ ਗੱਲ ਦੱਸ ਇਹ ਰਾਜ਼ ਪਰਿਵਾਰ ਦੇ ਕਿਸੇ ਹੋਰ ਮੈਂਬਰ ਕੋਲ ਨਹੀਂ ਦੱਸਿਆ ਜਾਵੇਗਾ। ਉਸ ਨੇ ਕੁਝ ਚਿਰ ਸੋਚਿਆ ਤੇ ਫਿਰ ਕਹਿਣ ਲੱਗੀ,"ਵੀਰ ਜੀ,ਉਂਜ ਤਾਂ ਮੈਨੂੰ ਇਹ ਦੱਸਦਿਆਂ ਆਪਣੇ ਆਪ ਤੋਂ ਵੀ ਸੰਗ ਆਉਂਦੀ ਹੈ ਕਿ ਘਰ ਦਿਆਂ ਨੇ ਮੈਨੂੰ ਕੀ ਸੋਚ ਕੇ ਬਾਹਰ ਪੜ੍ਹਨ ਲਾਇਆ ਸੀ ਪਰ ਮੈਂ ਕਿਹੜੇ ਚੱਕਰਾਂ ਵਿੱਚ ਫਸ ਗਈ।" ਏਨਾ ਆਖ ਕੇ ਇੱਕ ਵਾਰ ਉਹ ਚੁੱਪ ਕਰ ਗਈ। ਮੈਂ ਸੋਚਿਆ ਕਿ ਇਹ ਲੜਕੀ ਜਰੂਰ ਹੀ ਕਿਸੇ ਹੋਰ ਆਪਣੀ ਪਸੰਦ ਦੇ ਲੜਕੇ ਨਾਲ ਵਿਆਹ ਕਰਵਾਉਣਾ ਲੋਚਦੀ ਹੋਵੇਗੀ ਜਿਹੜਾ ਕਿ ਇਸ ਦੇ ਘਰ ਦਿਆਂ ਨੇ ਨਹੀਂ ਕੀਤਾ ਤੇ ਹੁਣ ਇਹ ਇੱਥੇ ਆ ਕੇ ਸਾਰਿਆਂ ਤੋਂ ਬਦਲਾ ਲੈ ਰਹੀ ਹੈ। ਇਹ ਵੀ ਹੋ ਸਕਦਾ ਹੈ ਕਿ ਇਹ ਲੜਕਾ ਉਸ ਨੂੰ ਪਸੰਦ ਨਾ ਆਇਆ ਹੋਵੇ ਕਿਉਂਕਿ ਲੜਕਾ ਉਸ ਨਾਲੋਂ ਕਾਫੀ ਘੱਟ ਪੜ੍ਹਿਆ ਲਿਖਿਆ ਸੀ। ਪਰ ਗੱਲ ਮੇਰੇ ਅੰਦਾਜ਼ੇ ਤੋਂ ਬਿੱਲਕੁਲ ਉਲਟ ਨਿਕਲੀ ਜਦ ਕੁਝ ਚਿਰ ਚੁੱਪ ਰਹਿਣ ਤੋਂ ਬਾਅਦ ਉਹ ਫਿਰ ਆਪ ਹੀ ਕਹਿਣ ਲੱਗੀ,"ਵੀਰ ਜੀ,ਹੋਸਟਲ ਵਿੱਚ ਤੁਹਾਨੂੰ ਪਤਾ ਹੀ ਹੈ ਕਿ ਲੜਕੀਆਂ ਸੌ ਕੁਝ ਕਰਦੀਆਂ ਹਨ ਨੇ,ਮੈਂ ਵੀ ਕੁਝ ਗਲਤ ਲੜਕੀਆਂ ਦੀ ਸੰਗਤ ਵਿੱਚ ਆ ਕੇ ਵੱਡੀਆਂ ਇੱਛਾਵਾਂ ਪਾਲ ਬੈਠੀ ਤੇ ਜਦ ਉਹ ਪੂਰੀਆਂ ਨਾ ਹੋਈਆਂ ਤਾਂ ਨਸ਼ੇ ਵਾਲੀਆਂ ਗੋਲੀਆਂ ਖਾਣ ਦੀ ਆਦਤ ਪੈ ਗਈ ਨਾਲੇ ਜਦੋਂ ਬੰਦਾ ਹਾਰ ਜਾਵੇ ਫਿਰ ਉਸ ਨੂੰ ਕੁਝ ਨਾ ਕੁਝ ਤਾਂ ਕਰਨਾ ਹੀ ਪੈਂਦਾ ਹੈ। ਘਰਦਿਆਂ ਨੇ ਇਹ ਵਿਆਹ ਤਾਂ ਮੇਰੀ ਸਹਿਮਤੀ ਨਾਲ ਹੀ ਕੀਤਾ ਹੈ ਪਰ ਹੁਣ ਮੇਰਾ ਦੁੱਖ ਇਹ ਹੈ ਕਿ ਮੈਂ ਇੱਕ ਦਮ ਨਸ਼ੇ ਦੀਆਂ ਗੋਲੀਆਂ ਨਹੀਂ ਛੱਡ ਸਕਦੀ। ਵਿਆਹ ਤੋਂ ਬਾਅਦ ਦੋ ਹਫ਼ਤਿਆਂ ਦੀਆਂ ਗੋਲੀਆਂ ਮੇਰੇ ਪਾਸ ਸਨ ਜਦ ਮੈਂ ਉਹ ਖਾਂਦੀ ਰਹੀ ਤਾਂ ਠੀਕ ਰਹੀ ਹੁਣ ਮੁੱਕ ਗਈਆਂ ਹਨ ਤਾਂ ਮੇਰੀ ਜਾਨ ਨੂੰ ਬਣੀ ਹੈ। ਗੋਲੀਆਂ ਤੋਂ ਬਿਨਾਂ ਮੇਰੀ ਸਿਹਤ ਠੀਕ ਨਹੀਂ ਰਹਿੰਦੀ ਤੇ ਮੈਨੂੰ ਘਰ ਦਾ ਕੋਈ ਜੀਅ ਚੰਗਾ ਨਹੀਂ ਲਗਦਾ ਇਸ ਲਈ ਗੁੱਸੇ ਵਿੱਚ ਮੈਂ ਮੂਹਰੋਂ ਕੁਝ ਬੋਲ ਪੈਂਦੀ ਹਾਂ ਤੇ ਕਈ ਵਾਰ ਭਾਂਡੇ ਵੀ ਚਲਾ ਕੇ ਮਾਰਦੀ ਹਾਂ। ਇਹ ਗੱਲ ਮੈਂ ਕਿਸੇ ਨੂੰ ਦੱਸ ਵੀ ਨਹੀਂ ਸਕਦੀ ਕਿਉਂਕਿ ਮੈਂ ਇਸ ਘਰ ਵਿੱਚ ਰਹਿਣਾ ਹੈ। ਤੁਹਾਨੂੰ ਮੇਰੀ ਇਹੋ ਬੇਨਤੀ ਹੈ ਕਿ ਇਸ ਭੇਤ ਦਾ ਰਾਜ਼ ਖੋਲ੍ਹੇ ਬਿਨਾਂ ਮੈਨੂੰ ਗੋਲੀਆਂ ਦੀ ਧੱਤ ਤੋਂ ਬਚਾਉਣ ਲਈ ਕਿਸੇ ਡਾਕਟਰ ਤੋਂ ਦਵਾਈ ਦਿਵਾ ਦਿਓ। ਬੱਸ,ਇਹੋ ਮੇਰੀ ਗਲਤੀ ਦਾ ਪਛਤਾਵਾ ਹੈ ਤੇ ਮੇਰੀ ਸਜ਼ਾ ਹੈ। ਅੱਗੇ ਤੋਂ ਮੈਂ ਅਜਿਹੀ ਕੋਈ ਗਲਤੀ ਨਹੀਂ ਕਰਾਂਗੀ ਜਿਸ ਨਾਲ ਮੇਰੇ ਪੇਕੇ ਤੇ ਸਹੁਰੇ ਪਰਿਵਾਰ ਦਾ ਸਿਰ ਨੀਵਾਂ ਹੋਵੇ। ਕ੍ਰਿਪਾ ਕਰਕੇ ਤੁਸੀਂ ਮੇਰੀ ਜਰੂਰ ਮੱਦਦ ਕਰੋ।"

ਨੂੰਹ ਦੀ ਇਹ ਕਹਾਣੀ ਸੁਣ ਕੇ ਮੈਨੂੰ ਵੀ ਹੈਰਾਨੀ ਹੋਈ ਪਰ ਮਸਲੇ ਦੇ ਹੱਲ ਲਈ ਅਸੀਂ ਪਰਿਵਾਰ ਨੂੰ ਅਸਲੀ ਭੇਤ ਦੱਸੇ ਬਿਨਾਂ ਉਸਨੂੰ ਦਵਾਈ ਦਿਵਾਉਣ ਲਈ



ਰਾਜ਼ੀ ਕਰ ਲਿਆ। ਉਹ ਆਪਣੇ ਘਰ ਦੀਆਂ ਖੁਸ਼ੀਆਂ ਵਾਪਸ ਲਿਆਉਣ ਲਈ ਤੁਰੰਤ ਸਹਿਮਤ ਹੋ ਗਈ। ਕੁਝ ਹਫ਼ਤਿਆਂ ਦੀ ਦਵਾਈ ਲੈਣ ਉਪਰੰਤ ਪਰਿਵਾਰ ਦੀ ਨੂੰਹ ਨੌਂ ਬਰ ਨੌਂ ਹੋ ਗਈ ਤੇ ਆਪਣੇ ਘਰ ਰੰਗੀਂ ਵਸਣ ਲੱਗੀ। ਕੁਝ ਮਹੀਨਿਆਂ ਬਾਅਦ ਜਦ ਲੰਬੜਦਾਰ ਮੈਨੂੰ ਮਿਲਿਆ ਤਾਂ ਉਸ ਦੀ ਖੁਸ਼ੀ ਦਾ ਕੋਈ ਅੰਤ ਨਹੀਂ ਸੀ ਤੇ ਉਹ ਉਸ ਦਾ ਘਰ ਵਸਾਉਣ ਲਈ ਤਰਕਸ਼ੀਲਾਂ ਦਾ ਵਾਰ ਵਾਰ ਧੰਨਵਾਦ ਕਰ ਰਿਹਾ ਸੀ।

## ਨਵ ਵਿਆਹੇ ਜੋੜੇ ਨੂੰ 'ਕਸਰ'

### ਮਾਸਟਰ ਪਰਮ ਵੇਦ

ਸਾਡੇ ਸਮਾਜ ਦੇ 'ਪੜ੍ਹੇ ਲਿਖੇ' ਸਮਝੇ ਜਾਂਦੇ ਲੋਕ ਵੀ ਕਈ ਵਾਰ ਅਜਿਹੀਆਂ ਮੁਸ਼ਕਿਲਾਂ ਦਾ ਸ਼ਿਕਾਰ ਬਣ ਜਾਂਦੇ ਹਨ ਜਿੰਨ੍ਹਾਂ ਨੂੰ ਥੋੜ੍ਹੇ ਸਬਰ ਤੇ ਖੋਜ ਪੜਤਾਲ ਕੀਤਿਆਂ ਸਹਿਜੇ ਹੀ ਹੱਲ ਕੀਤਾ ਜਾ ਸਕਦਾ ਹੈ ਪ੍ਰੰਤੂ ਵਿਗਿਆਨਕ ਚੇਤਨਾ ਦੀ ਘਾਟ ਸਦਕਾ ਉਹ ਦਰ ਦਰ ਭਟਕਦੇ ਰਹਿੰਦੇ ਹਨ। ਅਜਿਹਾ ਹੀ ਇੱਕ ਮਸਲਾ ਸਾਡੇ ਕੋਲ ਆਇਆ ਜਿਸ ਵਿੱਚ ਇੱਕ ਨਵ ਵਿਆਹਿਆ ਜੋੜਾ ਆਪਸੀ ਗਲਤ ਫਹਿਮੀ ਦਾ ਸ਼ਿਕਾਰ ਹੋ ਕੇ ਮੁਸ਼ਕਿਲ ਵਿੱਚ ਫਸਿਆ ਹੋਇਆ ਸੀ। ਲੜਕੇ ਦੇ ਪਰਿਵਾਰ ਵਾਲਿਆਂ ਦੇ ਦੱਸਣ ਅਨੁਸਾਰ ਜਦ ਉਹਨਾਂ ਦੀ ਨੂੰਹ ਘਰ ਆਉਂਦੀ ਹੈ ਤਾਂ ਆਉਣ ਸਾਰ ਹੀ ਆਪਣੇ ਪਤੀ ਦੇ ਗਲ ਨੂੰ ਪੈਂਦੀ ਹੈ। ਉਸ ਨਾਲ ਸਿੱਧੇ ਮੂੰਹ ਗੱਲ ਨਹੀਂ ਕਰਦੀ। ਉਹ ਘਰ ਦੇ ਕੰਮ ਕਾਰ ਵਿੱਚ ਵੀ ਕੋਈ ਦਿਲਚਸਪੀ ਨਹੀਂ ਲੈਂਦੀ। ਆਪਣੇ ਪਤੀ ਦੇ ਨਾਲ ਨਾਲ ਪਰਿਵਾਰ ਦੇ ਬਾਕੀ ਮੈਂਬਰਾਂ ਨੂੰ ਵੀ ਚੰਗਾ ਨਹੀਂ ਸਮਝਦੀ। ਪਰਿਵਾਰ ਦਾ ਕਹਿਣਾ ਸੀ ਕਿ ਉਹਨਾਂ ਨੇ ਚਾਰ ਸੁੱਖ ਦੇ ਦਿਨ ਵੇਖਣ ਲਈ ਹੀ ਮੁੰਡਾ ਵਿਆਹਿਆ ਸੀ ਨਾ ਕਿ ਘਰੇ ਕੋਈ ਸਮੱਸਿਆ ਖੜੀ ਕਰਨ ਲਈ। ਉਹਨਾਂ ਦੀ ਨੂੰਹ ਪੜ੍ਹੀ ਲਿਖੀ ਤੇ ਨੌਕਰੀ ਪੇਸ਼ਾ ਸੀ ਜਿਹੜੇ ਸ਼ਹਿਰ ਦੇ ਕਿਸੇ ਦਫਤਰ ਵਿੱਚ ਰੋਜ਼ਾਨਾ ਆਪਣੀ ਡਿਊਟੀ ਦੇਣ ਜਾਂਦੀ ਸੀ। ਨੂੰਹ ਦੇ ਅਜਿਹੇ ਵਿਹਾਰ ਤੋਂ ਘਰ ਦੀਆਂ ਔਰਤਾਂ ਦਾ ਇਹੋ ਅੰਦਾਜ਼ਾ ਸੀ ਕਿ ਇਸ ਨੂੰ ਕਿਸੇ 'ਓਪਰੀ ਚੀਜ਼' ਦੀ ਕਸਰ ਹੈ। ਜਿਹੜੀ ਉਸ ਨੂੰ ਘਰ ਨਹੀਂ ਵਸਣ ਦਿੰਦੀ। ਇਸ ਦੇ ਇਲਾਜ ਲਈ ਉਹਨਾਂ ਨੂੰਹ ਤੋਂ ਪੁੱਛੇ ਬਿਨਾਂ ਆਪਣੇ ਤੌਰ ਤੇ ਕਈ ਤਾਂਤਰਿਕਾਂ ਤੋਂ ਪੁੱਛ ਪੜਤਾਲ ਕੀਤੀ ਸੀ ਪਰ ਕਿਤੋਂ ਵੀ ਕੁਝ ਹੱਥ ਪੱਲੇ ਨਹੀਂ ਸੀ ਪਿਆ। ਕੁਦਰਤੀ ਉਹਨਾਂ ਦਾ ਸੰਪਰਕ ਮੇਰੇ ਨਾਲ ਹੋਇਆ। ਅਸੀਂ ਇੱਕ ਤਰਕਸ਼ੀਲ ਟੀਮ ਦੇ ਰੂਪ 'ਚ ਕੇਸ ਦੀ ਪੜਤਾਲ ਕੀਤੀ। ਪਹਿਲਾਂ ਪਰਿਵਾਰ ਦੀ ਨੂੰਹ ਨੂੰ ਵਿਸ਼ਵਾਸ਼ ਵਿੱਚ ਲੈ ਕੇ ਉਸ ਤੋਂ ਸਾਰੀ ਗੱਲਬਾਤ ਪੁੱਛੀ ਤਾਂ ਉਸ ਨੇ ਦੱਸਿਆ ਕਿ ਉਹ ਆਪਣੇ ਸਹੁਰੇ ਘਰ ਤੋਂ ਨੌਕਰੀ ਤੇ ਜਾਣ ਲਈ ਇੱਕ ਪਾਸੇ ਦਾ 150 ਕਿੱਲੋਮੀਟਰ ਦਾ ਰੋਜ਼ਾਨਾ ਸਫਰ ਤੈਅ ਕਰਦੀ ਹੈ। ਲੰਮੇ ਸਫਰ ਤੋਂ ਬਾਅਦ ਜਦ ਉਹ ਥੱਕੀ ਟੁੱਟੀ ਘਰ ਪਹੁੰਚਦੀ ਹੈ ਤਾਂ ਘਰ ਵਾਲੇ ਉਸ ਤੋਂ ਘਰ ਦੇ ਕੰਮ ਵਿੱਚ ਵੀ ਹੱਥ ਵਟਾਉਣ ਦੀ ਆਸ ਰੱਖਦੇ ਹਨ ਕਰਨ ਨੂੰ ਤਾਂ ਉਹ ਇਹ ਵੀ ਕਰ ਲਵੇ ਪਰ ਘਰ ਆਉਂਦਿਆਂ ਹੀ ਉਸ ਦਾ ਪਤੀ ਘਰ ਨਹੀਂ ਹੁੰਦਾ। ਅਜਿਹਾ ਵੇਖ ਕੇ ਉਸ ਨੂੰ ਆਪਣੇ ਆਪ ਤੇ ਬਹੁਤ ਗੁੱਸਾ ਆਉਂਦਾ ਹੈ ਕਿ ਉਹ ਇਹ ਨੌਕਰੀ ਕੀਹਦੇ ਲਈ ਕਰ ਰਹੀ ਹੈ ਤੇ ਜਿੰਨ੍ਹਾਂ ਲਈ ਕਰ ਰਹੀ ਹੈ ਉਹਨਾਂ ਨੂੰ ਉਸ ਦੀ ਕਿੰਨੀ ਕੁ ਕਦਰ ਹੈ। ਇਹ ਸੋਚ ਕੇ ਉਹ ਕਈ ਵਾਰ ਆਪੇ ਤੋਂ ਬਾਹਰ ਵੀ ਹੋ ਜਾਂਦੀ ਹੈ ਤੇ ਉਸ ਤੋਂ ਉੱਚਾ ਨੀਵਾਂ ਵੀ ਬੋਲਿਆ ਜਾਂਦਾ ਹੈ। ਸਾਰੀ ਸਥਿਤੀ ਜਾਣ ਕੇ ਜਦ ਅਸੀਂ ਉਸ ਦੇ ਪਤੀ ਨਾਲ ਗੱਲ ਕੀਤੀ ਤਾਂ ਉਹ ਆਪਣੀ ਪਤਨੀ ਨੂੰ ਠੀਕ ਤੇ ਖੁਸ਼ ਰੱਖਣ ਲਈ ਹਰ ਤਰ੍ਹਾਂ ਨਾਲ ਸਹਿਮਤ ਹੋ ਗਿਆ। ਉਸ ਨੇ ਵਿਸ਼ਵਾਸ਼ ਦਿਵਾਇਆ ਕਿ ਅੱਗੇ ਤੋਂ ਆਪਣੀ ਪਤਨੀ ਦੀ ਹਰ ਲੋੜ ਦਾ ਖਿਆਲ ਰੱਖੇਗਾ ਤੇ ਉਸ ਨੂੰ ਨਿਰਾਸ਼ ਨਹੀਂ ਕਰੇਗਾ। ਅਸੀਂ ਦੋਹਾਂ ਨੂੰ ਬਿਠਾ ਕੇ ਉਹਨਾਂ ਦੇ ਆਪਸੀ ਮੱਤ ਭੇਦ ਦੂਰ ਕਰਵਾਏ ਤੇ ਮਿਲ ਕੇ ਰਹਿਣ ਦੀ ਪ੍ਰੇਰਨਾ ਦਿੱਤੀ। ਉਂਜ ਲੜਕੀ ਨੂੰ ਸੰਮੋਹਿਕ ਨੀਂਦ ਰਾਹੀਂ ਕੁਝ ਉਸਾਰੂ ਸੁਝਾਅ ਦਿੱਤੇ ਗਏ। ਜਿਸ ਤੋਂ ਉਹ ਬਹੁਤ ਪ੍ਰਭਾਵਿਤ ਹੋਈ। ਅਸੀਂ ਦੋਹਾਂ ਨੂੰ ਦੋ ਹਫ਼ਤਿਆਂ ਬਾਅਦ ਆਪਣੇ ਪਾਸ ਆਉਣ ਲਈ ਆਖਿਆ। ਜਦ ਉਹ ਮੁੜ ਸਾਡੇ ਪਾਸ ਆਏ ਤਾਂ ਲੜਕੀ ਖੁਸ਼ ਤੇ ਸੰਤੁਸ਼ਟ ਸੀ ਤੇ ਉਸ ਦੇ ਪਤੀ ਦੇ ਚਿਹਰੇ ਤੇ ਵੀ ਖੁਸ਼ੀ ਸਾਫ ਝਲਕ ਰਹੀ ਸੀ। ਇਸ ਤਰ੍ਹਾਂ ਸਾਡੇ ਥੋੜ੍ਹੇ ਜਿਹੇ ਯਤਨ ਨਾਲ ਪਰਿਵਾਰ ਦੀਆਂ ਖੁਸ਼ੀਆਂ ਮੁੜ ਜੀਵਤ ਹੋ ਗਈਆਂ ਤੇ ਪਰਿਵਾਰ 'ਚ ਆਈ ਮੁਸ਼ਕਿਲ ਕਿੱਧਰੇ ਉੱਡ ਪੁੱਡ ਗਈ।

### ਵਿਸ਼ੇਸ਼ ਸੂਚਨਾ



ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੂਬਾ ਕਮੇਟੀ ਵੱਲੋਂ ਕੀਤੇ ਗਏ ਫੈਸਲੇ ਮੁਤਾਬਿਕ ਸੁਸਾਇਟੀ ਦੀਆਂ ਸਮੁੱਚੀਆਂ ਇਕਾਈਆਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ 'ਤੇ ਕਾਫਲਿਆਂ ਦੇ ਰੂਪ ਵਿੱਚ 1 ਅਕਤੂਬਰ 2006 ਐਤਵਾਰ ਵਾਲੇ ਦਿਨ ਪਿੰਡ ਖਟਕੜ ਕਲਾਂ ਜਲੰਧਰ ਵੱਲ ਰਵਾਨਾ ਹੋਣਗੀਆਂ। ਜਿਥੇ ਸੁਸਾਇਟੀ ਵੱਲੋਂ ਸਵੇਰੇ 11 ਵਜੇ ਤੋਂ ਸ਼ਾਮ ਤੱਕ ਤਰਕਸ਼ੀਲ ਪ੍ਰੋਗਰਾਮ ਕਰਵਾਏ ਜਾਣਗੇ।

ਇਸ ਤੋਂ ਪਹਿਲਾਂ 30 ਸਤੰਬਰ ਦੀ ਰਾਤ ਨੂੰ ਮਾਲਵਾ ਜ਼ੋਨ ਦੀਆਂ ਇਕਾਈਆਂ ਸ਼ਾਹਕੋਟ ਵਿਖੇ ਇਕੱਤਰ ਹੋ ਕੇ ਰਾਤ ਨੂੰ ਕੀਤੇ ਜਾਣ ਵਾਲੇ ਮਸ਼ਾਲ ਮਾਰਚ ਵਿੱਚ ਸ਼ਾਮਿਲ ਹੋਣਗੀਆਂ।

ਭੂਰਾ ਸਿੰਘ,
ਮੁਖੀ ਜਥੇਬੰਦਕ
ਵਿਭਾਗ,ਤਰਕਸ਼ੀਲ ਸੁਸਾਇਟੀ, ਪੰਜਾਬ।

## ਜਗਿਆਸਾ

### ਕੀ ਦਿਨ ਰਾਤ ਦੇ ਰੁੱਤਾਂ ਕਿਸੇ ਕਥਿਤ ਦੈਵੀ ਸ਼ਕਤੀ ਦੀ ਰਜ਼ਾ 'ਚ ਬਣਦੇ ਹਨ। ਇਸ ਦਾ ਵਰਤਾਰਾ ਕੀ ਹੈ ?

..ਹਰਿੰਦਰ ਕਿਲਾ ਨੌ, ਕਲਾਰਾ, ਰੋਪੜ

ਸੂਰਜ ਤੋਂ ਦੂਰੀ ਦੇ ਹਿਸਾਬ ਨਾਲ ਸੂਰਜ ਮੰਡਲ ਦਾ ਤੀਸਰਾ ਗ੍ਰਹਿ ਪ੍ਰਿਥਵੀ ਹੈ ਜੋ ਔਸਤ 14 ਕਰੋੜ 98 ਲੱਖ ਕਿਲੋਮੀਟਰ ਦੀ ਦੂਰੀ ਤੋਂ ਸੂਰਜ ਦੀ ਪ੍ਰਕਿਰਮਾ ਕਰ ਰਹੀ ਹੈ। ਸੂਰਜ ਦੁਆਲੇ ਪਰਿਕਰਮਾ ਦਾ ਇੱਕ ਪੂਰਾ ਚੱਕਰ ਧਰਤੀ ਦਾ ਇੱਕ ਵਰ੍ਹਾ ਹੈ। ਇਸੇ ਦੌਰਾਨ ਧਰਤੀ ਆਪਣੀ ਧੁਰੀ ਦੁਆਲੇ ਲਗਭਗ 1669 ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਘੁੰਮਦੀ ਹੋਈ ਤਕਰੀਬਨ 365 ਚੱਕਰ ਪੂਰੇ ਕਰਦੀ ਹੈ। ਧੁਰੀ ਦੁਆਲੇ ਗਤੀ ਕਾਰਣ ਹੀ ਦਿਨ ਰਾਤ ਬਣਦੇ ਹਨ। ਇੱਕ ਸਾਲ ਦੇ ਸਮੇਂ ਦੌਰਾਨ ਧਰਤੀ ਦੇ ਵੱਖ ਵੱਖ ਭਾਗਾਂ ਵਿੱਚ ਦਿਨ ਤੇ ਰਾਤ ਛੋਟੇ ਵੱਡੇ ਹੁੰਦੇ ਰਹਿੰਦੇ ਹਨ ਤੇ ਰੁੱਤਾਂ ਵੀ ਬਦਲਦੀਆਂ ਰਹਿੰਦੀਆਂ ਹਨ। ਦਿਨ ਤੋਂ ਰਾਤ ਦੇ ਸਮੇਂ ਦੇ ਵੱਧਣ ਘੱਟਣ ਅਤੇ ਰੁੱਤਾਂ ਵਿੱਚ ਤਬਦੀਲੀ ਹੋਣ ਦਾ ਕਾਰਨ ਪ੍ਰਿਥਵੀ ਦੇ ਉੱਤਰੀ ਤੇ ਦੱਖਣੀ ਧਰੁਵ ਨੂੰ ਮਿਲਾਂਉਦੀ ਫਰਜ਼ੀ ਧੁਰੀ ਦਾ 23.27 ਡਿਗਰੀ ਤੇ ਝੁਕੀ ਹੋਣਾ ਹੈ। ਧੁਰੀ ਦੇ ਇਸ "ਸ਼ਰਾਰਤੀ" ਝੁਕਾਅ ਉਪਰ ਘੁੰਮਦੀ ਧਰਤੀ ਦਿਲਚਸਪ ਵਰਤਾਰਿਆਂ ਨੂੰ ਜਨਮ ਦਿੰਦੀ ਹੈ। ਹਰ ਵਰ੍ਹੇ 21 ਜੂਨ ਨੂੰ ਧਰਤੀ ਦਾ ਉੱਤਰੀ ਧਰੁਵ ਵੱਧ ਤੋਂ ਵੱਧ ਸੂਰਜ ਦੇ ਨੇੜੇ ਹੁੰਦਾ ਹੈ। ਇਸ ਹਾਲਤ ਵਿੱਚ ਸੂਰਜ ਦੀਆਂ ਕਿਰਨਾਂ ਉੱਤਰੀ ਅਰਧ ਗੋਲੇ ਉੱਪਰ ਸਿੱਧੀਆਂ ਪੈਂਦੀਆਂ ਹਨ ਤੇ ਇਥੇ ਗਰਮੀ ਦੀ ਰੁੱਤ ਹੁੰਦੀ ਹੈ। ਇਸੇ ਸਮੇਂ ਦੱਖਣੀ ਧਰੁਵ ਸੂਰਜ ਤੋਂ ਉਹਲੇ ਹੁੰਦਾ ਹੈ ਤੇ ਦੱਖਣੀ ਅਰਧ ਗੋਲੇ ਉਪਰ ਸੂਰਜ ਦੀਆਂ ਕਿਰਨਾਂ ਮੁਕਾਬਲਤਨ ਤਿਰਛੀਆਂ ਪੈਂਦੀਆਂ ਹਨ ਜਿਸ ਕਰਕੇ ਇਥੇ ਸਰਦੀਆਂ ਦੀ ਰੁੱਤ ਹੁੰਦੀ ਹੈ। ਇਸ ਤੋਂ ਬਾਅਦ ਸਥਿਤੀ ਬਦਲਣ ਲਗਦੀ ਹੈ। 22 ਦਸੰਬਰ ਨੂੰ ਦੱਖਣੀ ਧਰੁਵ ਵੱਧ ਤੋਂ ਵੱਧ ਸੂਰਜ ਵੱਲ ਹੁੰਦਾ ਹੈ ਤੇ ਦੱਖਣੀ ਅਰਧ ਗੋਲੇ ਵਿੱਚ ਗਰਮੀ ਦੀ ਰੁੱਤ ਹੁੰਦੀ ਹੈ। ਇਸ ਸਮੇਂ ਉੱਤਰੀ ਅਰਧ ਗੋਲਾ ਸਰਦੀ ਦੀ ਰੁੱਤ ਹੰਢਾ ਰਿਹਾ ਹੁੰਦਾ ਹੈ। ਰੁੱਤਾਂ ਦੀ ਤਬਦੀਲੀ ਦਾ ਇਹੀ ਚੱਕਰ ਨਿਰੰਤਰ ਚੱਲ ਰਿਹਾ ਹੈ।

ਝੁਕੀ ਹੋਈ ਧੁਰੀ ਦੁਆਲੇ ਘੁੰਮਦੀ ਧਰਤੀ ਦੇ ਭੂਮੱਧ ਰੇਖਾ ਦੇ ਨੇੜਲੇ ਖੇਤਰ ਉਪਰ ਸੂਰਜ ਦੀਆਂ ਕਿਰਨਾਂ ਸਾਰਾ ਸਾਲ ਲਗਭਗ ਸਿੱਧੀਆਂ ਪੈਂਦੀਆਂ ਰਹਿੰਦੀਆਂ ਹਨ ਇਸ ਲਈ ਇਹ ਗਰਮ ਜਲਵਾਯੂ ਵਾਲਾ ਖੰਡ ਹੈ ਤੇ ਇਥੇ ਦਿਨ ਤੇ ਰਾਤ ਦੇ ਸਮੇਂ ਵਿੱਚ ਬਹੁਤਾ ਅੰਤਰ ਨਹੀਂ ਹੁੰਦਾ। ਪ੍ਰੰਤੂ ਜਿਉਂ ਜਿਉਂ ਧਰੁਵਾਂ ਵੱਲ ਜਾਇਏ ਇਹ ਅੰਤਰ ਵਧਦਾ ਜਾਂਦਾ ਹੈ। ਧਰੁਵਾਂ ਵੱਲ ਗਰਮੀਆਂ ਵਿੱਚ ਦਿਨ ਵੱਡੇ ਤੇ ਰਾਤਾਂ ਛੋਟੀਆਂ ਹੁੰਦੀਆਂ ਹਨ। ਸਰਦੀਆਂ ਵਿੱਚ ਇਸਤੋਂ ਉਲਟ ਰਾਤਾਂ ਵੱਡੀਆਂ ਤੇ ਦਿਨ ਛੋਟੇ ਹੁੰਦੇ ਹਨ। ਮਿਸਾਲ ਵਜੋਂ ਪੰਜਾਬ ਦੇ ਸ਼ਹਿਰ ਬਠਿੰਡਾ ਅਤੇ ਗੁਰਦਾਸਪੁਰ ਕ੍ਰਮਵਾਰ 30 ਅਤੇ 32 ਡਿਗਰੀ ਉੱਤਰ ਵਿੱਚ ਸਥਿਤ ਹਨ। ਲਗਭਗ 8 ਡਿਗਰੀ ਉੱਤਰ ਵਿੱਚ ਸਥਿਤ ਭਾਰਤ ਦੇ ਸ਼ਹਿਰ ਕੰਨਿਆ ਕੁਮਾਰੀ ਨਾਲੋਂ ਜਨਵਰੀ ਫਰਵਰੀ ਵਿੱਚ ਇਥੇ ਰਾਤਾਂ ਮੁਕਾਬਲਤਨ ਲੰਮੀਆਂ ਹਨ ਤੇ ਦਿਨ ਛੋਟੇ। ਪੰਜਾਬ ਤੋਂ ਹੋਰ ਉੱਤਰ ਵੱਲ ਅੰਤਰ ਹੋਰ ਵੀ ਵਧਦਾ ਜਾਂਦਾ ਹੈ। ਨੌਰਵੇ, ਸਵੀਜਡਨ, ਫਿਨਲੈਂਡ, ਅਲਾਸਕਾ ਤੇ ਸਾਬਕਾ ਰੂਸ ਦੇ ਸਾਈਬੇਰੀਆ ਆਦਿ ਅਜਿਹੇ ਖੇਤਰ ਹਨ ਜਿਥੇ ਸਰਦੀਆਂ ਵਿੱਚ ਲੰਮਾਂ ਸਮਾਂ ਸੂਰਜ ਦਿਖਾਈ ਹੀ ਨਹੀਂ ਦਿੰਦਾ। ਗਰੀਨਲੈਂਡ ਤੇ ਟੁੰਡਰਾ ਦੇ ਉੱਤਰੀ ਭਾਗਾਂ ਅਤੇ ਉੱਤਰੀ ਧਰੁਵੀ ਖੇਤਰਾਂ ਵਿੱਚ ਜੋ ਸਰਦੀਆਂ ਵਿੱਚ ਲੰਮਾਂ ਸਮਾਂ ਸੂਰਜ ਤੋਂ ਉਹਲੇ ਰਹਿੰਦੇ ਹਨ ਕਈ ਮਹੀਨੇ ਲੰਮੀ ਰਾਤ ਪੈ ਜਾਂਦੀ ਹੈ। ਇਸ ਰੁੱਤ ਵਿੱਚ ਮਾਸਕੋ ਵਰਗੇ ਸ਼ਹਿਰ ਵਿੱਚ ਦਿਨ ਚੜ੍ਹਦਾ ਹੈ, ਦੋ ਢਾਈ ਘੰਟੇ ਸੂਰਜ ਦਿਖਾਈ ਦੇ ਕੇ ਛਿਪ ਜਾਂਦਾ ਹੈ ਤੇ ਬਾਕੀ ਸਮਾਂ ਹਨੇਰੀ ਰਾਤ ਦਾ ਹੁੰਦਾ ਹੈ। ਇਸੇ ਸਮੇਂ ਦੌਰਾਨ ਦੱਖਣੀ ਧਰੁਵ ਸੂਰਜ ਵੱਲ ਹੁੰਦਾ ਹੈ ਇਸ ਲਈ ਸ਼ੇਟਲੈਂਡ ਦੀਪ ਸਮੂਹ, ਦੱਖਣੀ ਆਰਕਨੀ ਫਾਕਲੈਂਡ ਤੇ ਦੱਖਣੀ ਧਰੁਵੀ ਖੇਤਰਾਂ ਵਿੱਚ ਮਹੀਨਿਆਂ ਬੱਧੀ ਸੂਰਜ ਦਿਖਾਈ ਦਿੰਦਾ ਰਹਿੰਦਾ ਹੈ। ਇਥੇ ਉੱਤਰੀ ਧਰੁਵ ਤੋਂ ਉਲਟ ਕਈ ਮਹੀਨੇ ਲੰਮਾ ਦਿਨ ਹੁੰਦਾ ਹੈ।

21 ਮਾਰਚ ਤੋਂ ਬਾਅਦ ਸਥਿਤੀ ਬਦਲਣੀ ਸ਼ੁਰੂ ਹੋ ਜਾਂਦੀ ਹੈ। ਉੱਤਰੀ ਧਰੁਵੀ ਖੇਤਰਾਂ ਉਪਰ ਲਗਭਗ 6 ਮਹੀਨੇ ਲਈ ਸੂਰਜ ਲਗਾਤਾਰ ਦਿਖਾਈ ਦਿੰਦਾ ਹੈ ਤੇ ਇਸਦੇ ਉਲਟ ਦੱਖਣੀ ਧਰੁਵ ਦਾ ਐਨਟਾਰਕਟਿਕਾ ਮਹਾਂਦੀਪ ਇਸ ਸਮੇਂ ਦੌਰਾਨ ਇਤਨੀ ਹੀ ਲੰਮੀ ਰਾਤ ਦੇ ਹਨੇਰੇ ਵਿੱਚ ਰਹਿੰਦਾ ਹੈ। ਧਰਤੀ ਦੀ ਇਸ ਸਥਿਤੀ ਵਿੱਚ ਘੜੀ ਦੇ ਸਮੇਂ ਮੁਤਾਬਿਕ ਭਾਵੇਂ ਅੱਧੀ ਰਾਤ ਦਾ ਸਮਾਂ ਹੋ ਚੁੱਕਾ ਹੁੰਦਾ ਹੈ ਪਰ ਨੌਰਵੇ ਵਰਗੇ ਦੇਸ਼ਾਂ ਵਿੱਚ ਆਕਾਸ਼ ਵਿੱਚ ਸੂਰਜ ਚਮਕ ਰਿਹਾ ਹੁੰਦਾ ਹੈ। ਮਾਸਕੋ ਦੀ ਸਥਿਤੀ ਵਰਗੇ ਖੇਤਰਾਂ ਵਿੱਚ ਦੋ ਢਾਈ ਘੰਟੇ ਦੀ ਰਾਤ ਵੀ ਸ਼ਾਮ ਦੇ ਘੁਸਮੁਸੇ ਵਰਗੀ ਹੀ ਹੁੰਦੀ ਹੈ।

ਜੇ ਧਰਤੀ ਦੀ ਧੁਰੀ ਲੰਬ ਵਾਂਗ ਸਿੱਧੀ ਹੁੰਦੀ ਤਾਂ ਨਾ ਤਾਂ ਇਥੇ ਰੁੱਤਾਂ ਬਦਲਦੀਆਂ ਤੇ ਨਾ ਹੀ ਵੱਖ ਵੱਖ ਥਾਵਾਂ ਤੇ ਦਿਨ ਰਾਤ ਦਾ ਅੰਤਰ। ਸੂਰਜ ਦੇ ਸਾਹਮਣੇ ਇੱਕੋ ਸਥਿਤੀ ਵਿੱਚ ਘੁੰਮਣ ਕਰਕੇ ਧਰਤੀ ਉੱਪਰ ਗਰਮ ਪ੍ਰਦੇਸ਼ ਹਮੇਸ਼ਾ ਹੀ ਗਰਮ ਰਹਿੰਦੇ ਤੇ ਸਰਦ ਪ੍ਰਦੇਸ਼ ਸਦਾ ਲਈ ਸਰਦ।

ਨਵਿਰਤਕ

ਸੁਰਜੀਤ, ਦਲ ਸਿੰਘ ਵਾਲਾ



## ਖ਼ੋਜ ਖ਼ਬਰ

### ਝੂਠ ਫੜਨ ਵਾਲੀ ਨਵੀਂ ਮਸ਼ੀਨ:

ਦਿਮਾਗ ਦੀਆਂ ਤਸਵੀਰਾਂ ਦੇ ਅਧਿਐਨ ਤੋਂ ਇਹ ਪਤਾ ਲੱਗਾ ਹੈ ਕਿ ਲੋਕ ਸੱਚ ਅਤੇ ਝੂਠ ਬੋਲਣ ਵੇਲੇ ਦਿਮਾਗ ਦੇ ਅਲੱਗ ਅਲੱਗ ਹਿੱਸਿਆਂ ਤੋਂ ਕੰਮ ਲੈਂਦੇ ਹਨ। ਦਿਮਾਗ ਦੀ ਇਸ ਖੂਬੀ ਦੇ ਆਸਰੇ, ਫਿਲਾਡਲਫੀਆ ਦੇ ਡਾਕਟਰ ਸਕਾਟ ਐਮ. ਫਾਰਾ ਜਿਹੜੇ ਦਿਮਾਗੀ ਸੈਂਟਰ ਵਿੱਚ ਕੰਮ ਕਰਦੇ ਹਨ, ਨੇ ਝੂਠ ਫੜ੍ਹਨ ਦੀ ਨਵੀਂ ਮਸ਼ੀਨ ਈਜਾਦ ਕੀਤੀ ਹੈ। ਇਸ ਮਸ਼ੀਨ ਦੇ ਆਸਰੇ ਦਿਮਾਗ ਦੇ ਉਨ੍ਹਾਂ ਹਿੱਸਿਆਂ ਦੀ ਤਸਵੀਰ ਲਈ ਜਾਂਦੀ ਹੈ। ਜਿਥੇ ਖ਼ੂਨ ਦਾ ਵਹਾਅ ਜਿਆਦਾ ਹੋਵੇ। ਜਦੋਂ ਵਿਅਕਤੀ ਝੂਠ ਬੋਲਦਾ ਹੈ ਤਾਂ ਲਾਲ ਰਕਤਾਣੂ ਯੁਕਤ ਖ਼ੂਨ ਦਿਮਾਗ ਦ ਇਨ੍ਹਾਂ ਹਿੱਸਿਆਂ 'ਚ ਤੇਜੀ ਨਾਲ ਪਹੁੰਚਦਾ ਹੈ ਅਤੇ ਇਹ ਹਿੱਸੇ ਹਰਕਤ 'ਚ ਆ ਜਾਂਦੇ ਹਨ। ਡਾ. ਫਾਰਾ ਮੁਤਾਬਿਕ ਸੱਚ ਬੋਲਣ ਦੇ ਨਿਸਬਤ ਝੂਠ ਬੋਲਣ ਲਈ, ਦਿਮਾਗ ਨੂੰ ਜ਼ਿਆਦਾ ਕੰਮ ਕਰਨਾ ਪੈਂਦਾ ਹੈ। ਝੂਠ ਬੋਲਣ ਵੇਲੇ ਦਿਮਾਗ ਦੇ ਜ਼ਿਆਦਾ ਹਿੱਸੇ ਕੰਮ ਆਉਂਦੇ ਹਨ। ਦੇਖਿਆ ਗਿਆ ਹੈ ਕਿ ਝੂਠ ਬੋਲਣ ਵਾਸਤੇ, ਦਿਮਾਗ ਦੇ 5 ਹਿੱਸੇ ਕੰਮ ਕਰਦੇ ਹਨ ਜਦੋਂ ਕਿ ਸੱਚ ਬੋਲਣ ਵੇਲੇ ਸਿਰਫ 2 ਹਿੱਸਿਆਂ ਦੀ ਜ਼ਰੂਰਤ ਹੁੰਦੀ ਹੈ। ਐਫ. ਐਮ. ਆਰ. ਆਈ. ਤਕਨੀਕ ਦੁਆਰਾ ਝੂਠ ਫੜਨ ਦਾ ਵਧੀਆ ਤਰੀਕਾ ਹੈ।

### ਬੇਬੀ ਟੂ ਬਰੇਨ:

ਕਸ਼ੋਨਲ ਯੂਨੀਵਰਸਿਟੀ ਸਿੰਘਾਪੁਰ ਦੇ ਵਿਗਿਆਨੀ ਗਾਂਵਨ ਐਸ ਦਵੇ ਅਤੇ ਚੀਨੀ ਅਤੇ ਜਾਪਾਨੀ ਸਾਥੀਆਂ ਨੇ ਇੱਕ ਦਿਲਚਸਪ ਖੋਜ਼ ਕੀਤੀ ਹੈ ਕਿ ਚੂਹਿਆਂ ਦੇ ਕੀਤੇ ਤਜ਼ਰਬਿਆਂ ਤੋਂ ਸਾਹਮਣੇ ਆਇਆ ਕਿ ਭਰੂਣ ਦੇ ਸੈੱਲ ਮਾਂ ਦੇ ਦਿਮਾਗ 'ਚ ਪਹੁੰਚਦੇ ਹਨ ਅਤੇ ਉਸਦੇ ਨਰਵਸ ਸਿਸਟਮ ਦੇ ਸੈੱਲ ਬਣ ਜਾਂਦੇ ਹਨ। ਇਹ ਵਿਗਿਆਨੀ ਅਲਜੀਵੀਜਰ ਵਰਗੀਆਂ ਬੀਮਾਰੀਆਂ ਦੇ ਇਲਾਜ ਵਿੱਚ ਲੱਗੇ ਹੋਈ ਹਨ ਵਿਗਿਆਨੀਆਂ ਨੂੰ ਇਹ ਤਾਂ ਪਤਾ ਸੀ ਕਿ ਭਰੂਣ ਦੇ ਸੈੱਲ ਮਾਤਾ ਦੇ ਖ਼ੂਨ 'ਚ ਰਲ ਜਾਂਦੇ ਹਨ ਤੇ ਉੱਥੇ 27 ਸਾਲ ਤੱਕ ਰਹਿ ਸਕਦੇ ਹਨ। ਸਟਿਮ ਸੈੱਲ ਦੀ ਤਰ੍ਹਾਂ ਇਹ ਸੈੱਲ ਕਈ ਤਰ੍ਹਾਂ ਦੇ ਸੈੱਲ ਬਣਕੇ ਟੁੱਟੇ ਭੱਜੇ ਅੰਗਾਂ ਦੀ ਮੁਰੰਮਤ ਦੇ ਕੰਮ ਆਉਂਦੇ ਹਨ। ਤਜ਼ਰਬਿਆਂ ਤੋਂ ਪਤਾ ਲੱਗਿਆ ਹੈ ਕਿ ਇਹ ਸੈੱਲ ਹਜ਼ਾਰ ਪਿੱਛੇ ਇੱਕ ਜਾਂ ਇਸ ਤੋਂ ਵੱਧ ਮਾਂ ਦੇ ਦਿਮਾਗ ਦੇ ਕਈ ਹਿੱਸਿਆਂ 'ਚ ਭਰੂਣ ਦੇ ਇਹ ਸੈੱਲ ਕਿਉਰੋਕਸ (ਦਿਮਾਗੀ ਸੈੱਲ) ਅਤੇ ਉਨ੍ਹਾਂ ਦੇ ਹਰ ਤਰ੍ਹਾਂ ਦੇ ਸਹਾਇਕ ਸੈੱਲਾਂ 'ਚ ਤਬਦੀਲ ਹੋ ਜਾਂਦੇ ਹਨ। ਦਿਲਚਸਪ ਵਾਕਿਆ ਹੈ ਕਿ ਜਦੋਂ ਵਿਗਿਆਨੀਆਂ ਨੇ ਮਾਂ ਦੇ ਦਿਮਾਗ ਨੂੰ ਚੋਟ ਪਹੁੰਚਾਈ ਤਾਂ ਇਹ ਭਰੂਣ ਸੈੱਲ ਬਹੁਤ ਤੇਜੀ ਨਾਲ 6 ਗੁਣਾਂ ਤਾਦਾਦ ਵਿੱਚ ਨੁਕਸਾਨੇ ਹੋਏ ਹਿੱਸੇ ਕੋਲ ਪਹੁੰਚਣੇ ਸ਼ੁਰੂ ਹੋ ਗਏ। ਜਿਸ ਤੋਂ ਸਾਬਤ ਹੁੰਦਾ ਹੈ ਕਿ ਇਹ ਸੈੱਲ ਮਾਤਾ ਦੇ ਦਿਮਾਗੀ ਸੁਨੇਹੇ ਨੂੰ ਰਿਸਪੌਂਡ ਕਰਦੇ ਹਨ।

ਭਰੂਣ ਦੇ ਇਹ ਸੈੱਲ ਦਿਮਾਗ ਅਤੇ ਬਾਕੀ ਖ਼ੂਨ ਸੰਚਾਰ ਸਿਸਟਮ ਨੂੰ ਨਿਖੇੜਨ ਵਾਲੀ ਰੋਕ ਨੂੰ ਕਿਵੇ ਉਲੰਘਦੇ ਹਨ, ਇਸ ਦਾ ਤਾ ਨਹੀਂ ਹੈ। ਇਸ ਰੋਕਦੇ ਦੇ ਸੈੱਲ ਏਨੇ ਸੰਘਣੇ ਪ੍ਰਬੰਧ ਵਿੱਚ ਜਕੜੇ ਹੁੰਦੇ ਹਨ ਕਿ ਇਨ੍ਹਾਂ ਵਿਚੋਂ ਕਿਸੇ ਵੀ ਭਰੂਣ ਸੈੱਲ ਉਪਰ ਲੱਗੇ ਹੋਏ ਪ੍ਰੋਟੀਨ, ਇਸ ਰੋਕ ਦੇ ਸੈੱਲਾਂ ਨਾਲ ਕੋਈ ਕ੍ਰਿਆ ਕਰਦੇ ਹਨ ਅਤੇ ਭਰੂਣ ਸੈੱਲ ਨੂੰ ਰਸਤਾ ਦੁਆ ਦਿੰਦੇ ਹਨ।

ਮਾਹਰ ਵਿਗਿਆਨੀਆਂ ਦਾ ਯਕੀਨ ਹੈ ਕਿ ਭਰੂਣ ਸੈੱਲ ਉਨ੍ਹਾਂ ਔਰਤਾਂ ਦੇ ਦਿਮਾਗ 'ਚ ਵੀ ਪਹੁੰਚ ਸਕਦੇ ਹਨ ਜੋ ਗਰਭਵਤੀ ਨਹੀਂ ਹਨ। ਇੱਥੋਂ ਤੱਕ ਕਿ ਮਰਦਾਂ ਦੇ ਦਿਮਾਗ ਤੱਕ ਵੀ ਪਹੁੰਚ ਸਕਦੇ ਹਨ। ਇਸ ਲਭਤ ਨਾਲ ਦਿਮਾਗੀ ਬੀਮਾਰੀਆਂ ਨੂੰ ਠੀਕ ਕਰਨ ਦੀ ਆਸ ਬਣੀ ਹੈ। ਕਿਉਂਕਿ ਬਲੱਡ ਬ੍ਰੇਨ ਬੇਰੀਅਰ ਦੀ ਵਜ੍ਹਾ ਕਰਕੇ, ਘਾਤਕ ਬੀਮਾਰੀਆਂ, ਉਪਰੇਸ਼ਨ ਦੁਆਰਾ ਹੀ ਠੀਕ ਕੀਤੀਆਂ ਜਾ ਸਕਦੀਆਂ ਹਨ। ਉਪਰੇਸ਼ਨ ਤੋਂ ਬਿਨ੍ਹਾਂ ਨਾੜਾਂ ਰਾਹੀਂ ਟੀਕੇ ਲਾਕੇ ਵੀ ਦਿਮਾਗੀ ਬੀਮਾਰੀਆਂਦਾ ਇਲਾਜ ਸੰਭਵ ਹੋ ਸਕੇਗਾ। ਸੈੱਲਾਂ ਨਾਲ ਇਲਾਜ ਤੋਂ ਪਹਿਲਾਂ ਸੈੱਲ ਅਤੇ ਉਸਨੂੰ ਦਿੱਤੇ ਜਾਣ ਵਾਲੇ ਭਰੂਣ ਸੈੱਲ ਦੀ ਜਾਂਚ ਕਰ ਲਈ ਜਾਵੇਗੀ ਕਿ ਉਹ ਇੱਕ ਦੂਜੇ ਨਾਲ ਮਿਲਦੇ ਹੋਣ। ਲੇਕਿਨ ਇਸ ਖੋਜ ਦੀ ਪੂਰੀ ਕਾਮਯਾਬੀ ਤੋਂ ਪਹਿਲਾਂ, ਹਾਲੇ ਬਹੁਤ ਸਾਰੇ ਨਾਂਹ ਪੱਖੀ ਪ੍ਰਭਾਵਾਂ ਦਾ ਜਾਨਣਾ ਜਰੂਰੀ ਹੈ।

-(ਚਾਰਲਸ ਕਿਊ ਚੋਈ) ਸਾਇੰਟਫਿਕ ਅਮੈਰੀਕਨ

### ਮੁਰਦਾਰ ਤੋਂ ਖਾਦ:

ਇਹ ਮਾਲੀਬਾਰਾ ਦੇ ਮੁਰਗੀਪਾਲਕਾਂ ਦੀ ਦੁਖਦਾਈ ਕਹਾਣੀ ਬਾਰੇ ਹੈ ਕਿ ਕਿਵੇਂ ਉਨ੍ਹਾਂ ਨੂੰ ਬਰਡ ਫਲੂ ਤੋਂ ਡਰਦਿਆਂ ਬਹੁਤ ਵੱਡੀ ਤਦਾਦ ਵਿੱਚ ਪੰਛੀ ਮਾਰਨੇ ਪਏ। ਇਸ ਲੇਖ ਦੇ ਪ੍ਰਤੀਕਰਮ ਵਜੋਂ ਅਗਸਤ 2006 ਦੇ ਅੰਕ ਵਿੱਚ ਅੰਜਲੀ ਪਾਠਕ ਵੱਲੋਂ ਭੇਜੀ ਇੱਕ ਚਿੱਠੀ ਛਪੀ ਹੈ। ਇਸ ਚਿੱਠੀ ਮੁਤਾਬਿਕ ਮੁਰਦਾਰਾਂ ਦੇ ਮਾਸ ਤੋਂ ਖਾਦ ਬਣਾਈ ਜਾ ਸਕਦੀ ਹੈ। ਉਸਨੇ ਕਿਹਾ ਕਿ ਮੁਰਗੀਪਾਲਕਾਂ ਨੂੰ ਮੁਰਗੀਆਂ ਨੂੰ ਦੱਬਣ ਦੀ ਬਜਾਏ ਖਾਦ ਤਿਆਰ ਕਰ ਲੈਣੀ ਚਾਹੀਦੀ ਸੀ। ਕੁਨਾਪਾ ਜਲ ਨਾਂ ਦੀ ਇਸ ਖਾਦ ਬਾਰੇ ਸੁਰਾਪਾਲ ਨਾਂ ਦੁਆਰਾ 1000 ਸਾਲ ਪਹਿਲਾਂ ਲਿਖੇ ਬ੍ਰਿਛ ਆਯੁਰਵੇਦ ਵਿੱਚ ਹਵਾਲਾ ਮਿਲਦਾ ਹੈ। ਜਿਸਨੂੰ ਬਾਗਾਂ ਅਤੇ ਫਸਲਾਂ ਲਈ ਬਹੁਤ ਹੀ ਨਾਯਾਬ ਤੋਹਫਾ ਦੱਸਿਆ ਗਿਆ ਹੈ। ਬ੍ਰਿਛ ਆਯੁਰਵੇਦ ਵਿੱਚ ਮੁਰਦਾਰਾਂ ਨੂੰ ਗਾਲਣ ਅਤੇ ਉਸਤੋਂ ਬਾਅਦ ਖਮੀਰ ਬਣਾਉਣ ਦੀ ਵਿਧੀ ਦੱਸੀ ਗਈ ਹੈ, ਜਿਸ ਨਾਲ ਹਾਨੀਕਾਰਨ ਰੋਗਾਣੂ ਖਤਮ ਹੋ ਜਾਂਦੇ ਹਨ। ਕਨਾਪਾ

ਜਲ ਦੱਖਣੀ ਭਾਰਤ ਦੇ ਕੌਫੀ ਦੇ ਬਾਗਾਂ ਅਤੇ ਆਸਾਮ ਦੇ ਚਾਹਾਂ ਦੇ ਬਾਗਾਂ ਵਿੱਚ ਬਹੁਤ ਹੀ ਲੰਮੇ ਸਮੇਂ ਤੋਂ ਵਰਤਿਆ ਜਾ ਰਿਹਾ ਹੈ। ਖੱਲ ਅਤੇ ਹੱਡੀਆਂ ਤੋਂ ਬਿਨ੍ਹਾਂ ਬਾਕੀ ਮਾਸ ਦੀ ਖਾਦ ਬਣਾਈ ਜਾਂਦੀ ਹੈ। ਇਸ ਬਾਰੇ ਹੋਰ ਜਾਣਕਾਰੀ ਇਸ ਗ੍ਰੰਥ ਜੋ ਏਸ਼ੀਅਨ ਐਗਰੀ ਹਿਸਟਰੀ ਫਾਊਂਡੇਸ਼ਨ ਤੋਂ ਮਿਲਦਾ ਹੈ, ਤੋਂ ਪ੍ਰਾਪਤ ਕੀਤੀ ਜਾ ਸਕਦੀ ਹੈ ਜਾਂ ਸੁਆਮੀ ਬਾਲਮੀਕੀ ਸ਼੍ਰੀਨਿਵਾਸਾ ਜੋ ਕਿ 15 ਸਾਲ ਤੋਂ ਤੇ ਕੰਮ ਕਰ ਰਹੇ ਹਨ ਤੋਂ ਲਈ ਜਾ ਸਕਦੀ ਹੈ। ਇਨ੍ਹਾਂ ਦੇ ਈਮੇਲ ਪਤੇ ਇਸ ਤਰ੍ਹਾਂ ਹਨ। vajadeva@rediffmail.com, maijinaini@ rediffmail.com ਸਰਕਾਰ ਅਤੇ ਵਾਤਾਵਰਣ ਪ੍ਰੇਮੀ, ਗੈਰ ਸਰਕਾਰੀ ਜਥੇਬੰਦੀਆਂ ਨੂੰ ਚਾਹੀਦਾ ਹੈ ਕਿ ਉਹ ਉਕਤ ਅਦਾਰੇ ਨਾਲ ਸੰਪਰਕ ਕਰਕੇ ਪੰਜਾਬ ਵਿਚਲੀ ਮੁਰਦਾਰ ਸਮੇਟਣ ਅਤੇ ਉਸਤੋਂ ਉਤਪੰਨ ਅਲਾਮਤਾਂ ਨੂੰ ਨਜਿੱਠਣ ਲਈ ਇਸ ਵਿਧੀ ਨੂੰ ਵਰਤੋਂ ਵਿੱਚ ਲਿਆਉਣ ਲਈ ਯਤਨਸ਼ੀਲ ਹੋਣ।

31 ਮਈ 2006, ਡਾਊਨ ਟੂ ਅਰਥ ਰਸਾਲੇ ਦੇ ਇੱਕ ਲੇਖ 'ਚੋਂ

ਕਵਿਤਾ

### ਜਵਾਨੋ

ਹਰਜੀਤ ਕੌਰ ਕੋਟਲੀ

ਐ ਮੇਰੇ ਦੇਸ਼ ਦੇ ਭੁੱਲੜ ਜਵਾਨੋ  
ਰੌਸ਼ਨੀ ਗਿਆਨ ਦੀ 'ਚ ਹੋਏ ਮਸ਼ਹੂਰ ਬੈਠੇ ਓ।  
ਬੜੀ ਵਧੀਆ ਏ ਟੌਰ੍ਹ, ਕੋਲ ਵਿੱਦਿਆ ਵੀ ਉੱਚੀ,  
ਨਾ ਸਮੇਂ ਦੀ ਹੈ ਸਾਰ, ਮਖ਼ਮੂਰ ਬੈਠੇ ਓ।  
ਸ਼ਰਮ ਆਵੇ ਪਰ ਉਦੋਂ, ਜਦੋਂ ਭਰਮਾਂ 'ਚ ਫਸਣ,  
ਗਿਆਨ ਪਾਉਣ ਤੇ ਵੀ ਕਿਉਂ ਕੋਹਾਂ ਦੂਰ ਬੈਠੇ ਓ।  
ਆੜ ਧਰਮ ਦੀ ਜੋ ਲੈਂਦੇ, ਫਸਾਉਂਦੇ ਕਰਮਾਂ ਦੇ ਜੰਜਾਲ,  
ਐਸੇ ਪਾਖੰਡੀਆ 'ਚ ਹੋਈ ਮਗਰੂਰ ਬੈਠੇ ਓ।  
ਮੱਥਾ ਸਮਾਧਾਂ ਉਤੇ ਰਗੜ ਪਾ ਕੇ ਧਾਗੇ ਤੇ ਤਵੀਤ,  
ਕਾਲੇ ਇਲਮਾਂ ਨੂੰ ਕਰ ਮਨਜ਼ੂਰ ਬੈਠੇ ਓ।  
ਤੁਹਾਡੇ ਕੋਲ ਹੈ ਹਨ੍ਹੇਰਾ, ਪੂਰੇ ਚੰਨ ਦਾ ਏ ਸੋਮਾ,  
ਤਾਂ ਵੀ ਚਿੱਕੜ 'ਚ ਜਾਣ ਲਈ ਮਜ਼ਬੂਰ ਬੈਠੇ ਓ।  
ਉਂਜ ਜਾਣੇ 'ਹਰਜੀਤ' ਇਸ਼ਕ ਤੁਹਾਡੇ ਦੀ ਕਹਾਣੀ,  
ਕੁਝ ਸੋਚਣ ਲਈ ਇੱਥੇ ਅੱਜ ਜ਼ਰੂਰ ਬੈਠੇ ਓ।

**ਸੁਸਾਇਟੀ ਸਹਾਇਤਾ:**

1. ਤਰਕਸ਼ੀਲ ਸੁਸਾਇਟੀ ਬਰਾਂਚ ਲਸਟਰ (ਰਾਹੀਂ ਰਜਿੰਦਰ ਰਾਹੀ) 7000 ਰੁਪਏ
2. ਡਾਕਟਰ ਜਲੌਰ ਸਿੰਘ ਮੱਲੀ, ਸੰਗਤਪੁਰਾ (ਮੋਗਾ) (ਆਪਣੇ ਪਿਤਾ ਕਾ.ਭਾਗ ਸਿੰਘ ਮੱਲੀ ਦੀ ਯਾਦ 'ਤੇ) 2000 ਰੁਪਏ
3. ਕੁਲਵੰਤ ਸਿੰਘ ਬਾਸੀ,ਸ਼ਹੀਦ ਭਗਤ ਸਿੰਘ ਨਗਰ,ਫਗਵਾੜਾ (ਇੰਜ:ਧਰਮਿੰਦਰ ਸਿੰਘ ਬਾਸੀ ਦੀ ਜਸਪ੍ਰੀਤ ਨਾਲ ਸ਼ਾਦੀ ਹੋਣ 'ਤੇ) 1000 ਰੁਪਏ

**ਲਾਈਫ ਮੈਂਬਰਸ਼ਿੱਪ:**

**1056** ਡਾ.ਦੇਵ ਰਾਜ, ਲਹਿਰਾਗਾਗਾ  
**1057** ਸਵਰਨ ਸਿੰਘ, ਭੰਗੂ  
**1058** ਕੇਹਰ ਸ਼ਰੀਫ, ਜਰਮਨੀ

**ਇਕਾਈਆਂ ਨੂੰ ਸਹਾਇਤਾ:**

**1. ਸੰਗਰੂਰ ਇਕਾਈ:**

ਸੁਖਜੀਤ ਸਿੰਘ, ਗਹਿਲਾਂ (ਦੋਹਤੇ ਅਭੀਜੀਤ ਦੇ ਜਨਮ 'ਤੇ) 500 ਰੁਪਏ

**2. ਬਠਿੰਡਾ ਇਕਾਈ:**

ਵਿਜੇ ਸ਼ਰਮਾ, ਸਟੇਟ ਬੈਂਕ ਪਟਿਆਲਾ,ਮਾਨਸਾ 500 ਰੁਪਏ

**3. ਸੁਨਾਮ ਇਕਾਈ:**

1. ਨਿਰਵੈਰ ਸਿੰਘ ਰੰਧਾਵਾ, ਪੈਂਡੀਫੋਰਡ, ਵੁਲਵਰਹੈਂਪਟਨ (ਇੰਗਲੈਂਡ) 8700 ਰੁਪਏ
2. ਪਾਲ ਸਿੰਘ ਰੰਧਾਵਾ ਬੇਟਾ ਮਲਕੀਤ ਸਿੰਘ, ਬੁਸ਼ਬੇਰੀ,ਵੁਲਵਰਹੈਂਪਟਨ (ਇੰਗਲੈਂਡ) 4350 ਰੁਪਏ
3. ਅਮਰਜੀਤ ਸਿੰਘ ਰੰਧਾਵਾ, ਕੁਵੈਂਟਰੀ (ਇੰਗਲੈਂਡ) 4350 ਰੁਪਏ
4. ਸੁਰਜਣ ਸਿੰਘ ਬੋਲੇ, ਹੰਸਲੋ (ਇੰਗਲੈਂਡ) 4350 ਰੁਪਏ

**4. ਬਰਗਾੜੀ ਇਕਾਈ**

ਰਾਜਪਾਲ ਸਿੰਘ ਕੋਟਕਪੂਰਾ ਵੱਲੋਂ ਮਾਤਾ ਜੀ ਦੀ ਯਾਦ ਵਿੱਚ 2500 ਰੁਪਏ  
ਰਣਜੀਤ ਸਿਵੀਆ ਜੋਨ ਪ੍ਰਧਾਨ ਬਠਿੰਡਾ ਪਿਤਾ ਜੀ ਦੀ ਯਾਦ ਵਿੱਚ 1100 ਰੁਪਏ  
ਨਰਿੰਜਨ ਸਿੰਘ ਨੰਬਰਦਾਰ ਬਰਗਾੜੀ ਦੇ ਪ੍ਰੀਵਾਰ ਵੱਲੋਂ 1100 ਰੁਪਏ  
ਕਾਮਰੇਡ ਤੇਜਾ ਸਿੰਘ ਦੀ ਯਾਦ ਵਿੱਚ ਪ੍ਰੀਵਾਰ ਵੱਲੋਂ 5000 ਰੁਪਏ  
ਮੈਗਜ਼ੀਨ ਲਈ ਸਹਾਇਤਾ ਪ੍ਰੇਮ ਕੁਮਾਰ ਫਰੀਦਕੋਟ 100 ਰੁਪਏ

### ਸ਼ੋਕ ਸੁਨੇਹੇ

ਕਾ. ਤੇਜਾ ਸਿੰਘ, ਬੁਰਜ ਥਰੋੜ, ਅੰਮ੍ਰਿਤਸਰ ਇਕਾਈ ਦੀ ਸਰਗਰਮ ਕਾਰਕੁਨ ਜਗੀਰ ਕੌਰ ਦੇ ਭਰਾ ਅਮਰ ਸਿੰਘ ਅਤੇ ਮਾਤਾ ਕਰਤਾਰ ਕੌਰੇ, ਰਣਜੀਤ ਸਿੰਘ ਜੋਨ ਆਗੂ ਬਠਿੰਡਾ ਦੇ ਪਿਤਾ ਜੀ, ਇਕਾਈ ਟਿੱਬਾ (ਕਪੂਰਥਲਾ) ਦੇ ਆਗੂ ਜਸਵੀਰ ਸਿੰਘ ਅਤੇ ਰਾਜਪਾਲ ਸਿੰਘ ਕੋਟਕਪੂਰਾ ਦੇ ਮਾਤਾ ਜੀ ਦੇ ਸਦੀਵੀ ਵਿਛੋੜੇ 'ਤੇ ਅਦਾਰਾ ਦੁੱਖ ਪ੍ਰਗਟ ਕਰਦਾ ਹੋਇਆ ਪ੍ਰੀਵਾਰਾਂ ਨਾਲ ਦੁੱਖ ਵਿੱਚ ਸ਼ਰੀਕ ਹੁੰਦਾ ਹੈ।



## ਖ਼ਬਰ ਹੈ ਕਿ

**ਮਾਂ ਨੇ ਤਾਂਤਰਿਕ ਨਾਲ ਮਿਲ ਕੇ ਪੁੱਤ ਦੀ ਬਲੀ ਦਿੱਤੀ**

**ਸਰਦੂਲਗੜ੍ਹ: 5 ਅਗਸਤ**, ਇਥੋਂ 6 ਕਿਲੋਮੀਟਰ ਦੂਰ ਪਿੰਡ ਝੰਡਾਕਲਾਂ ਵਿਖੇ ਵਾਪਰੀ ਇੱਕ ਦਿਲਕੰਬਾਊ ਘਟਨਾਂ ਵਿੱਚ ਮਾਂ ਵੱਲੋਂ ਆਪਣੇ ਪੁੱਤਰ ਨੂੰ ਬਲੀ ਚੜ੍ਹਾਉਣ ਦਾ ਸਮਾਚਾਰ ਮਿਲਿਆ ਹੈ। ਪ੍ਰਾਪਤ ਜਾਣਕਾਰੀ ਮੁਤਾਬਿਕ ਇਸ ਪਿੰਡ ਦੇ ਸੇਵਾ ਸਿੰਘ ਦੀ ਪਤਨੀ ਤਰਸੇਮ ਕੌਰ ਨੇ ਅਪਣੇ ਪੁੱਤਰ ਹਰਜਿੰਦਰ ਸਿੰਘ ਨੂੰ ਤਾਂਤਰਿਕ ਬਾਬਾ ਬਲਵਿੰਦਰ ਸਿੰਘ ਦੇ ਕਹਿਣ ਤੇ ਬਲੀ ਚੜ੍ਹਾ ਦਿੱਤਾ। ਜਿਸ ਦੀ ਖ਼ਬਰ ਮਿਲਦਿਆਂ ਹੀ ਪਿੰਡ ਵਿੱਚ ਵੱਡੇ ਪੱਧਰ ਤੇ ਹੀ ਇੱਕਠ ਹੋ ਗਿਆ ਤੇ ਉਨ੍ਹਾਂ ਇਸ ਘਟਨਾਂ ਦੀ ਸੂਚਨਾ ਥਾਣਾ ਸਰਦੂਲਗੜ੍ਹ ਨੂੰ ਦੇ ਦਿੱਤੀ। ਪੁਲੀਸ ਨੇ ਕੇਸ ਦਰਜ ਕਰਕੇ ਕਾਰਵਾਈ ਸ਼ੁਰੂ ਕਰ ਦਿੱਤੀ ਹੈ।

... ਪੰਜਾਬੀ ਟ੍ਰਿਬਿਊਨ

**ਕਾਰ ਸੇਵਾ ਵਾਲਾ ਬਾਬਾ ਦੋ ਕਰੋੜ ਰੁਪਏ ਹੜੱਪ ਕਰਕੇ ਫਰਾਰ**

**ਤਰਨਤਾਰਨ: 8 ਜੁਲਾਈ:** ਕਾਰ ਸੇਵਾ ਵਾਲੇ ਸੰਪਰਦਾ ਡੇਰਾ ਬਾਬਾ ਜੀਵਨ ਸਿੰਘ ਦੇ ਸੇਵਾਦਾਰ ਅਮਰੀਕ ਸਿੰਘ ਵੱਲੋਂ ਕਾਰ ਸੇਵਾ ਦੇ ਦੋ ਕਰੋੜ ਰੁਪਏ ਕਥਿਤ ਤੌਰ ਤੇ ਹੜੱਪ ਕਰਕੇ ਫਰਾਰ ਹੋ ਜਾਣ ਮਗਰੋਂ ਉਸ ਖਿਲਾਫ ਕੇਸ ਦਰਜ ਕਰਨ ਦੇ ਐਸ. ਐਸ. ਪੀ. ਪ੍ਰਵੀਨ ਕੁਮਾਰ ਸਿਨ੍ਹਾ ਨੇ ਹੁਕਮ ਦੇ ਦਿੱਤੇ। ਇਸੇ ਦੌਰਾਨ ਡੇਰੇ ਨੇ ਅਮਰੀਕ ਸਿੰਘ ਨਾਂ ਤੇ 1998 ਤੋਂ ਚੱਲ ਰਿਹਾ ਮੁਖਤਿਆਰ ਨਾਮਾ ਆਮ ਰੱਦ ਕਰ ਦਿੱਤਾ ਹੈ।

ਸੰਪਰਦਾ ਦੇ ਮੁਖੀ ਬਾਬਾ ਜਗਤਾਰ ਸਿੰਘ ਪੱਤਰਕਾਰਾਂ ਨੂੰ ਦੱਸਿਆ ਕਿ ਅਮਰੀਕ ਸਿੰਘ 1987 ਤੋਂ ਡੇਰੇ ਦੇ ਸੰਪਰਕ ਵਿੱਚ ਆਇਆ ਤੇ ਉਸ ਮੌਕੇ ਉਹ ਪਟਿਆਲਾ ਵਿਖੇ ਗੁਰਧਾਮਾਂ ਦੀ ਸੇਵਾ ਦੀ ਨਿਗਰਾਨੀ ਕਰਦਾ ਸੀ। ਉਸਨੂੰ 1998 ਵਿੱਚ ਇਥੇ ਲੈ ਆਂਦਾ। ਉਨ੍ਹਾਂ ਜੁਲਾਈ 1998 ਵਿੱਚ ਉਸਨੂੰ ਡੇਰੇ ਦੀ ਜਾਇਦਾਦ ਦੀ ਨਿਗਰਾਨੀ ਬੈਂਕ ਖਾਤਿਆਂ ਦਾ ਹਿਸਾਬ ਕਿਤਾਬ ਅਤੇ ਹੋਰ ਅਦਾਲਤੀ ਮਾਮਲਿਆਂ ਨਾਲ ਨਿਪਟਨ ਲਈ ਮੁਖਤਿਆਰ ਆਮ ਨਿਯੁਕਤ ਕਰ ਦਿੱਤਾ। ਜਗਤਾਰ ਸਿੰਘ ਨੇ ਕਿਹਾ ਕਿ ਉਨ੍ਹਾਂ ਨੂੰ ਪਿਛਲੇ 6, 7 ਮਹੀਨਿਆਂ ਤੋਂ ਅਮਰੀਕ ਸਿੰਘ ਵਿਰੁੱਧ ਚੜ੍ਹਾਵੇ ਵਿੱਚ ਕੀਤੀਆਂ ਜਾ ਰਹੀਆਂ ਕਥਿਤ ਬੇਨਿਯਮੀਆਂ ਦਾ ਸ਼ੱਕ ਹੋਣ ਲੱਗ ਪਿਆ ਸੀ। ਅਮਰੀਕ ਸਿੰਘ ਡੇਰੇ ਦੇ ਵਾਹਨ ਅੰਮ੍ਰਿਤਸਰ ਆਪਣੇ ਲਈ ਦਵਾਈ ਲੈਣ ਗਿਆ ਪਰ ਸੇਵਾਦਾਰਾਂ ਨੂੰ ਝਕਾਨੀ ਦੇ ਕੇ ਕਿਧਰੇ ਖਿਸਕ ਗਿਆ।

... ਪੰਜਾਬੀ ਟ੍ਰਿਬਿਊਨ।

**ਸ਼ਰਧਾਲੂਆਂ ਨਾਲ ਭਰਿਆ ਟਰੱਕ ਨਹਿਰ ਵਿੱਚ ਡਿੱਗਣ ਕਾਰਨ ਦੋ ਮਰੇ। ਦੋ ਸਕੇ ਭਰਾਵਾਂ ਸਮੇਤ ਚਾਰ ਬੱਚੇ ਲਾਪਤਾ**

ਪਾਇਲ: 8 ਅਗਸਤ: ਦਵਿੰਦਰ ਸਿੰਘ ਜੱਗੀ: ਅੱਜ ਸਵੇਰੇ 9 ਵਜੇ ਦੇ ਕਰੀਬ ਗੁਰੂਦੁਆਰਾ ਕਰਮਸਰ ਰਾੜ੍ਹਾ ਸਾਹਿਬ ਦੇ ਨਜ਼ਦੀਕ ਸਰਹਿੰਦ ਨਹਿਰ ਵਿੱਚ 46 ਸ਼ਰਧਾਲੂਆਂ ਨਾਲ ਭਰੇ ਟਰੱਕ ਦੇ ਉਲਟ ਜਾਣ ਕਾਰਨ 2 ਯਾਤਰੀਆਂ ਦੀ ਮੌਤ ਹੋ ਗਈ ਅਤੇ 4 ਬੱਚੇ ਰੁੜ ਗਏ। ਹਾਦਸੇ ਵਿੱਚ ਜਖਮੀ ਹੋਏ ਸ਼ਰਧਾਲੂਆਂ ਨੂੰ ਕਰਮਸਰ, ਰਾੜਾ ਸਾਹਿਬ, ਅਹਿਮਦਗੜ੍ਹ ਦੇ ਸਿਵਲ ਹਸਪਤਾਲ ਵਿੱਚ ਭਰਤੀ ਕਰਵਾ ਦਿੱਤਾ ਗਿਆ ਹੈ। ਇੱਕ ਜਖਮੀ ਦੀ ਹਾਲਤ ਗੰਭੀਰ ਹੋਣ ਕਾਰਨ ਉਸਨੂੰ ਡੀ. ਐਮ. ਸੀ. ਲੁਧਿਆਣਾ ਦੇ ਹਸਪਤਾਲ ਵਿੱਚ ਭਰਤੀ ਕਰਵਾਇਆ।

. ਪੰਜਾਬੀ ਟ੍ਰਿਬਿਊਨ

**ਦੋ ਕਾਰਾਂ ਦੀ ਟੱਕਰ ਵਿੱਚ ਔਰਤ ਹਲਾਕ 4 ਜ਼ਖਮੀ**

**ਕਰਤਾਰਪੁਰ: 15 ਅਗਸਤ:** ਅੱਜ ਇਥੇ ਨੇੜੇ ਕੌਮੀ ਸ਼ਾਹਰਾਹ 'ਤੇ ਬਿਜਲੀ ਘਰ ਦੇ ਸਾਹਮਣੇ ਦੋ ਕਾਰਾਂ ਦੀ ਹੋਈ ਆਹਮੋ ਸਾਹਮਣੇ ਟੱਕਰ ਵਿੱਚ ਇੱਕ ਔਰਤ ਸਮੇਤ 5 ਵਿਅਕਤੀ ਜਖਮੀ ਹੋ ਗਏ ਪਰ ਜਿਆਦਾ ਗੰਭੀਰ ਜਖਮੀ ਔਰਤ ਦੀ ਜਲੰਧਰ ਦੇ ਕਿਸੇ ਨਿੱਜੀ ਹਸਪਤਾਲ ਵਿੱਚ ਮੌਤ ਹੋ ਜਾਣ ਦਾ ਪਤਾ ਲੱਗਾ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਪਟਿਆਲਾ ਦੇ ਰਹਿਣ ਵਾਲੇ ਮਨਜੀਤ ਸਿੰਘ ਦੀ ਪਤਨੀ ਮਨਜੀਤ ਕੌਰ ਆਪਣੀ ਜਿਨ ਕਾਰ ਜਿਸ ਨੂੰ ਕ੍ਰਿਸ਼ਨ ਕੁਮਾਰ ਡਰਾਇਵਰ ਚਲਾ ਰਿਹਾ ਸੀ 'ਤੇ ਅੰਮਿਤਸਰ ਦਰਬਾਰ ਸਾਹਿਬ ਮੱਥਾ ਟੇਕ ਕੇ ਵਾਪਸ ਪਰਤ ਰਹੇ ਸਨ। ਜਦ ਉਹ ਉਕਤ ਸਥਾਨ 'ਤੇ ਪਹੁੰਚੇ ਤਾਂ ਜਲੰਧਰ ਵੱਲੋਂ ਆ ਰਹੀ ਹੁੰਡਈ ਐਕਸੈਂਟ ਨਾਲ ਉਨ੍ਹਾਂ ਦੀ ਸਿੱਧੀ ਟੱਕਰ ਹੋ ਗਈ। ਐਕਸੈਂਟ ਕਾਰ ਵਿੱਚ ਬੈਠੇ ਗੋਬਿੰਦਗੜ੍ਹ ਨਿਵਾਸੀ ਸੁਭਾਸ਼ ਅਤੇ ਰਕੇਸ਼ ਕੁਮਾਰ ਸਮੇਤ ਪੰਜੇ ਵਿਅਕਤੀ ਜਖਮੀ ਹੋ ਗਏ। ਜਿੰਨ ਕਾਰ ਵਾਲਿਆਂ ਦੀ ਹਾਲਤ ਜਿਆਦਾ ਗੰਭੀਰ ਹੋਣ ਕਾਰਨ ਉਨ੍ਹਾਂ ਨੂੰ ਜਲੰਧਰ ਦੇ ਕਿਸੇ ਨਿੱਜੀ ਹਸਪਤਾਲ ਲੈ ਜਾਇਆ ਗਿਆ। ਬਾਅਦ ਦੁਪਹਿਰ ਜਖਮਾਂ ਦੀ ਤਾਬ ਨਾ ਝੱਲਦੇ ਹੋਏ ਔਰਤ ਦੀ ਮੌਤ ਹੋ ਗਈ।

.. ਪੰਜਾਬੀ ਟ੍ਰਿਬਿਊਨ

**ਆੜਤੀਏ ਦੇ ਕਤਲ ਵਿੱਚ ਤਾਂਤਰਿਕ ਗ੍ਰਿਫਤਾਰ**

**ਕੁਰੂਕਸ਼ੇਤਰ:** ਦੂਜੇ ਅਪਰਾਧੀ ਵਜੋਂ ਇੱਕ ਤਾਂਤਰਿਕ ਦੀ ਗ੍ਰਿਫਤਾਰ ਨਾਲ ਪੁਲੀਸ ਨੇ ਵਿਨੋਦ ਕੁਮਾਰ ਸ਼ਰਮਾਂ ਨਾਮ ਦੇ ਆੜਤੀਏ ਦੇ ਕਤਲ ਦੀ ਗੁੱਥੀ ਨੂੰ ਸੁਲਝਾਉਣ ਦਾ ਦਾਅਵਾ ਕੀਤਾ ਹੈ। ਇਹ ਕਤਲ 30 ਸਬੰਤਰ ਦੇ ਦਿਨ ਜਲਬੇਰਾ ਹੈਡ ਦੇ ਕੋਲ ਹੋਇਆ ਸੀ। ਇਸ ਕੇਸ ਵਿੱਚ ਪੁਲੀਸ ਪਹਿਲਾਂ ਹੀ ਦੂਜੇ ਦੋਸ਼ੀ ਸੰਜੇ ਜੋ ਇੱਕ ਪੱਤਰਕਾਰ ਹੈ, ਨੂੰ ਗ੍ਰਿਫਤਾਰ ਕਰ ਚੁੱਕੀ ਹੈ। ਉਸਨੂੰ ਅਦਾਲਤ ਨੇ ਜੁਡੀਸ਼ਅਲ ਹਿਰਾਸਤ ਵਿੱਚ ਭੇਜ ਦਿੱਤਾ ਸੀ, ਜਿਹੜਾ ਹੁਣ ਚੰਡੀਗੜ੍ਹ ਦੇ ਪੀ. ਜੀ.ਆਈ. ਹਸਪਤਾਲ ਵਿੱਚ ਜੇਰੇ ਇਲਾਜ ਹੈ। ਐਸ. ਪੀ. ਸੰਜੇ ਕੁਮਾਰ ਮੁਤਾਬਿਕ ਦੋਸ਼ੀਆਂ ਵਿਨੋਦ ਦੀ ਪਤਨੀ ਦੀ ਮਿਲੀਭੁਗਤ ਨਾਲ ਇਸ ਕਤਲ ਨੂੰ ਅੰਜ਼ਾਮ ਦਿੱਤਾ ਜਿਸ ਦੇ ਦੋਸ਼ੀ ਸੰਜੇ ਨਾਲ ਨਜ਼ਾਇਜ ਸਬੰਧ ਸਨ। ਮਕਤੂਲ ਵਿਨੋਦ ਜਿਸ ਦੇ ਦੋ ਨਾਬਾਲਗ ਬੱਚੇ ਹਨ, ਉਸਦੇ ਦੋਸ਼ੀ ਸੰਜੇ ਨਾਲ ਦੋਸਤਾਨਾ ਸਬੰਧ ਸਨ ਤੇ ਉਸਨੇ ਲਗਭਗ 25 ਲੱਖ ਰੁਪਈਆ ਮਕਤੂਲ ਦਾ ਦੇਣਾ ਸੀ। ○

# ਇੰਗਲੈਂਡ ਦੀ ਧਰਤੀ ਤੇ....

## ਐਡਵੋਕੇਟ ਹਰਿੰਦਰ ਲਾਲੀ,ਸੁਨਾਮ

ਉਂਜ ਤਾਂ ਸਾਡਾ ਆਪਣੇ ਰਿਸ਼ਤੇਦਾਰ,ਸਨੇਹੀਆਂ ਪਾਸ ਬਾਹਰਲੇ ਦੇਸ਼ਾਂ ਨੂੰ ਆਉਣਾ ਜਾਣਾ ਬਣਿਆ ਹੀ ਰਹਿੰਦਾ ਹੈ ਪਰ ਅਜਿਹੇ ਨਿੱਜੀ ਦੌਰੇ ਨਿੱਜ ਦੀ ਖੁਸ਼ੀ ਨਾਲ ਹੀ ਜੁੜੇ ਰਹਿੰਦੇ ਹਨ ਜਿੰਨ੍ਹਾਂ ਦਾ ਸਮਾਜ ਲਈ ਕੋਈ ਮਤਲਬ ਨਹੀਂ ਹੁੰਦਾ। ਕਰੀਬ 12 ਸਾਲ ਪਹਿਲਾਂ ਜਦ ਮੈਂ ਪਹਿਲੀ ਵਾਰ ਇੰਗਲੈਂਡ ਵਿੱਚ ਗਿਆ ਸਾਂ ਤਾਂ ਮੇਰਾ ਉਹ ਦੌਰਾ ਨਿੱਜੀ ਸੀ ਪ੍ਰੰਤੂ ਐਤਕੀ 21 ਜੂਨ 2006 ਤੋਂ 27 ਜੁਲਾਈ 2006 ਤੱਕ ਦਾ ਮੇਰਾ ਦੌਰਾ ਤਰਕਸ਼ੀਲ ਲਹਿਰ ਨਾਲ ਜੁੜਿਆ ਹੋਣ ਕਰਕੇ ਇਸ ਦਾ ਆਪਣਾ ਇੱਕ ਵਿਸ਼ੇਸ਼ ਮਹੱਤਵ ਹੈ ਜਿਸ ਦੀਆਂ ਕੁਝ ਯਾਦਾਂ ਤੇ ਪ੍ਰਾਪਤੀਆਂ ਮੈਂ ਆਪਣੇ ਪਾਠਕਾਂ ਨਾਲ ਸਾਂਝੀਆਂ ਕਰਨੀਆਂ ਜ਼ਰੂਰੀ ਸਮਝਦਾ ਹਾਂ। ਇੰਗਲੈਂਡ ਲਈ ਜਹਾਜ਼ ਚੜ੍ਹਨ ਤੋਂ ਪਹਿਲਾਂ ਹੀ ਮੈਂ ਉੱਥੇ ਸਥਿਤ ਰੈਸ਼ਨੇਲਿਸ਼ਟ ਸੁਸਾਇਟੀ ਬਰਤਾਨੀਆ ਦੇ ਪ੍ਰਧਾਨ ਲਵਕੇਸ਼ ਪ੍ਰਾਸ਼ਰ,ਸਚਦੇਵ ਵਿਰਦੀ ਤੇ ਸਾਥੀ ਭਗਵੰਤ ਹੋਰਾਂ ਨਾਲ ਸੰਪਰਕ ਬਣਾ ਲਿਆ ਸੀ ਤਾਂ ਜੋ ਉੱਥੇ ਜਾ ਕੇ ਤਰਕਸ਼ੀਲਤਾ ਦੀ ਰੋਸ਼ਨੀ ਫੈਲਾ ਰਹੇ ਕਾਫਲੇ ਨਾਲ ਆਪਣੇ ਤਜ਼ਰਬੇ ਸਾਂਝੇ ਕਰਕੇ ਕੋਈ ਸਾਰਥਿਕ ਨਤੀਜੇ ਕੱਢੇ ਜਾ ਸਕਣ।

**ਬਰਤਾਨੀਆ ਦੇ ਤਰਕਸ਼ੀਲਾਂ ਨਾਲ ਪਹਿਲੀ ਮੀਟਿੰਗ:** 30 ਜੂਨ ਨੂੰ ਸਾਥੀ ਲਵਕੇਸ਼ ਪ੍ਰਾਸ਼ਰ ਤੇ ਭਗਵੰਤ ਜੀ ਨਾਲ ਮੇਰੇ ਰਿਸ਼ਤੇਦਾਰਾਂ ਦੇ ਪੈਂਡੀਫੋਰਡ (ਵੁਲਵਰਹੈਪਟਨ) ਵਾਲੇ ਘਰ ਸ਼ਾਮ 7 ਵਜੇ ਹੀ ਅਗਲੇ ਦਿਨ ਦੀ ਮੀਟਿੰਗ ਬਾਰੇ ਮੁਢਲੀ ਗੱਲਬਾਤ ਤੈਅ ਹੋ ਗਈ। 1 ਜੁਲਾਈ ਦੀ ਸ਼ਾਮ ਨੂੰ ਮਿੱਥੇ ਸਮੇਂ ਤੇ ਮੈਨੂੰ ਜਤਿੰਦਰ ਪਾਲ ਤੇ ਜੱਸ ਭਾਅ ਜੀ ਸੁਸਾਇਟੀ ਦੇ ਬਰਮਿੰਘਮ ਵਾਲੇ ਦਫਤਰ ਲੈ ਗਏ ਜਿੱਥੇ ਸਾਥੀ ਭਗਵੰਤ,ਸੁਰਿੰਦਰ ਵਿਰਦੀ,ਰਜਿੰਦਰ ਦੁਲੇ,ਸਚਦੇਵ ਵਿਰਦੀ,ਲਵਕੇਸ਼ ਪ੍ਰਾਸ਼ਰ ਪਹਿਲਾਂ ਹੀ ਮੌਜੂਦ ਸਨ ਤੇ ਕੁਝ ਹੀ ਮਿੰਟਾਂ ਵਿੱਚ ਸਾਥੀ ਮੋਹਿਤ,ਹ.ਸ.ਰੰਧਾਵਾ,ਨਵਦੀਪ ਸਿੰਘ ਲੈਸਟਰ,ਭਾਰਤ ਭੂਸ਼ਣ ਲਾਂਬੜਾ,ਜਰਮਨੀ ਵਾਲੇ ਕਿਹਰ ਸ਼ਰੀਫ ਤੇ ਡਾ.ਹਰੀਸ਼ ਜੀ ਵੀ ਪਹੁੰਚ ਗਏ। ਮੁਢਲੀ ਜਾਣ ਪਹਿਚਾਣ ਤੋਂ ਬਾਅਦ ਸਾਰਿਆਂ ਦੀ ਇੱਛਾ ਅਨੁਸਾਰ ਪੰਜਾਬ ਦੀ ਸੁਸਾਇਟੀ ਵੱਲੋਂ ਕੀਤੀਆਂ ਜਾ ਰਹੀਆਂ ਸਰਗਰਮੀਆਂ ਬਾਰੇ ਮੈਂ ਵਿਸਥਾਰ ਨਾਲ ਜਾਣਕਾਰੀ ਦਿੱਤੀ। ਹਾਜ਼ਰ ਤਰਕਸ਼ੀਲ ਮਿੱਤਰਾਂ ਨੇ ਪੰਜਾਬ ਦੀਆਂ ਤਰਕਸ਼ੀਲ ਸਰਗਰਮੀਆਂ ਬਾਰੇ ਅਨੇਕਾਂ ਸਵਾਲ ਵੀ ਪੁੱਛੇ ਜਿੰਨ੍ਹਾਂ ਦੇ ਜਵਾਬ ਮੈਂ ਆਪਣੇ ਵੱਲੋਂ ਪੂਰੀ ਇਮਾਨਦਾਰੀ ਤੇ ਸਪਸ਼ਟ ਰੂਪ ਵਿੱਚ ਦਿੱਤੇ। ਉਹਨਾਂ ਪੰਜਾਬ ਵਿੱਚ ਟੀ.ਵੀ.ਸੀਰੀਅਲ ਬਣਾਉਣ ਦੇ ਫੈਸਲੇ ਦਾ ਸਵਾਗਤ ਕਰਦਿਆਂ ਆਪਣੇ ਵੱਲੋਂ ਹਰ ਸੰਭਵ ਆਰਥਿਕ ਸਹਾਇਤਾ ਦੇਣ ਦਾ ਵਾਅਦਾ ਵੀ ਕੀਤਾ। ਉੱਥੋਂ ਦੇ ਪੰਜਾਬੀ ਭਾਈਚਾਰੇ ਦੇ ਲੋਕ ਐਤਵਾਰ ਨੂੰ ਆਪੋ ਆਪਣੇ ਸ਼ਹਿਰਾਂ ਤੇ ਨੇੜਲੇ ਗੁਰਦੁਆਰਿਆਂ ਵਿੱਚ ਇਕੱਤਰ ਹੁੰਦੇ ਹਨ। ਇਸ ਲਈ ਲੋਕਾਂ ਨਾਲ ਜੁੜਨ ਦਾ ਇਹ ਮੌਕਾ ਵਰਤਣ ਬਾਰੇ ਵਿਚਾਰਿਆ ਗਿਆ। ਮੀਟਿੰਗ ਵਿੱਚ ਹੀ ਮੇਰੇ ਵੱਲੋਂ ਉੱਥੋਂ ਦੇ ਗੁਰਦੁਆਰਿਆਂ ਵਿੱਚ ਤਕਰੀਰਾਂ ਰਾਹੀਂ ਆਪਣੀ ਗੱਲ ਕਹਿਣ ਦਾ ਵਿਚਾਰ ਕੁਝ ਸੁਝਾਵਾਂ ਸਹਿਤ ਪ੍ਰਵਾਨ ਕਰ ਲਿਆ ਗਿਆ ਤੇ ਸਰਵਸੰਮਤੀ ਨਾਲ ਇਹ ਫੈਸਲਾ ਲਿਆ ਗਿਆ ਕਿ ਮੇਰੇ ਉੱਥੇ ਰਹਿਣ ਦੇ ਸਮੇਂ ਦੌਰਾਨ ਤਰਕਸ਼ੀਲਤਾ ਦੇ ਪ੍ਰਚਾਰ ਹਿੱਤ ਵੱਧ ਤੋਂ ਵੱਧ ਸਰਗਰਮੀਆਂ ਕੀਤੀਆਂ ਜਾਣ।

**ਕੀਤੀਆਂ ਸਰਗਰਮੀਆਂ:2 ਜੁਲਾਈ ਦੀ ਤਕਰੀਰ:**ਭਾਈ ਅਮਰੀਕ ਸਿੰਘ ਦੇ ਭਾਈ ਤਰਸੇਮ ਸਿੰਘ ਢੰਡਾ ਦੇ ਸਹਿਯੋਗ ਨਾਲ ਇਸ ਦਿਨ ਗੁਰਦੁਆਰਾ ਵਿਨਸਫੀਲਡ ਵਿਖੇ ਹਾਜ਼ਰ ਲੋਕਾਂ ਨੂੰ ਸੰਬੋਧਨ ਕਰਦਿਆਂ ਅੰਧਵਿਸ਼ਵਾਸ਼ਾਂ ਤੇ ਵਹਿਮਾਂ ਭਰਮਾਂ ਵਿੱਚੋਂ ਨਿਕਲਣ ਲਈ ਪ੍ਰੇਰਿਤ ਕੀਤਾ। ਮੈਂ ਉੱਥੋਂ ਦੇ ਕੁਝ ਪੰਜਾਬੀ ਅਖ਼ਬਾਰਾਂ ਦੇਸ਼ ਪ੍ਰਦੇਸ਼,ਰਣਜੀਤ ਵੀਕਲੀ ਆਦਿ ਰਾਹੀਂ ਵੱਡੇ ਵੱਡੇ ਇਸ਼ਤਿਹਾਰ ਛਪਵਾ ਕੇ ਆਪਣੀਆਂ ਚਮਤਕਾਰੀ ਤੇ ਜਾਦੂਈ ਸ਼ਕਤੀਆਂ ਦਾ ਪ੍ਰਚਾਰ ਕਰਨ ਵਾਲੇ ਅਨਸਰਾਂ ਅਖੌਤੀ ਅਜਮੇਰੀ ਬਾਬਾ,ਮੀਆਂ ਨੂਰਾਨੀ,ਸ਼ੇਖ ਨਸੀਰ ਅਹਿਮਦ,ਮਾਸਟਰ ਅਮਰ ਜੀ,ਫਿਊਚਰ ਪੁਆਇੰਟ ਵਾਲੇ ਪੀਰ ਸਈਅਦ,ਪੰਡਿਤ ਜੀ ਮਹਾਰਾਜ,ਮੰਦਰ ਪੀਰ ਦਰਬਾਰ ਵਾਲੇ,ਸਾਈਂ ਬੁਖਾਰੀ,ਜੋਤਿਸ਼ੀ ਕੇ.ਕਪੂਰ,ਅਖੌਤੀ ਪੀਰ ਕਾਜ਼ਿਮ ਅਲੀ ਸ਼ਾਹ ਤੇ ਦੀਦੀ ਜੀ ਆਦਿ ਨੂੰ ਸਟੇਜ਼ ਤੋਂ ਖੁੱਲ੍ਹੀ ਚੁਣੌਤੀ ਦਿੱਤੀ ਤੇ ਪੌਂਡਾਂ ਦੇ ਲਾਲਚ ਵਿੱਚ ਅਜਿਹੇ ਪਾਖੰਡੀਆਂ ਦੇ ਗੁਮਰਾਹ ਕੁੰਨ ਇਸ਼ਤਿਹਾਰ ਛਾਪਣ ਵਾਲੇ ਅਖ਼ਬਾਰਾਂ ਦਾ ਵੀ ਖੰਡਨ ਕੀਤਾ। ਗੁਰਦੁਆਰਾ ਕਮੇਟੀ ਦੇ ਸਮੁੱਚੇ ਮੈਂਬਰਾਂ ਨੇ ਹਰ ਪੱਖੋਂ ਭਰਵਾਂ ਸਹਿਯੋਗ ਦਿੱਤਾ ਤੇ ਆਰਥਿਕ ਮੱਦਦ ਵੀ ਦਿੱਤੀ।

**ਦੂਸਰੀ ਤਕਰੀਰ:**ਭਾਈ ਸਾਹਿਬ ਪੂਰਨ ਸਿੰਘ,ਸਤਨਾਮ ਸਿੰਘ,ਬਲਰਾਜ ਸਿੰਘ,ਜਤਿੰਦਰ ਪਾਲ ਸਿੰਘ,ਜੱਸ ਭਾਅ ਜੀ ਤੇ ਭੈਣ ਸੁਖਚੰਦਨ ਕੌਰ ਆਦਿ ਦੇ ਸਹਿਯੋਗ ਨਾਲ 9 ਜੁਲਾਈ ਨੂੰ ਸਿੱਖ ਟੈਂਪਲ ਕੈਨਕ ਰੋਡ ਵੁਲਵਰਹੈਂਪਟਨ ਵਿਖੇ ਕੀਤੀ ਗਈ ਆਪਣੀ ਤਕਰੀਰ ਦੌਰਾਨ ਮੈਂ ਹਾਜ਼ਰ ਲੋਕਾਂ ਨੂੰ ਸੱਦਾ ਦਿੱਤਾ ਕਿ ਉਹ ਆਪਣੀਆਂ ਸਮੱਸਿਆਵਾਂ ਦੇ ਹੱਲ ਵਾਸਤੇ ਕਿਸੇ ਦੈਵੀ ਸ਼ਕਤੀ ਦਾ ਆਸਰਾ ਤੱਕਣ ਦੀ ਬਜਾਏ ਸਵੈ ਵਿਸ਼ਵਾਸ਼ ਪੈਦਾ ਕਰਨ ਤੇ ਤਰਕਸ਼ੀਲ ਪਹੁੰਚ ਅਪਣਾਉਣ। ਇੱਥੇ ਹਾਜ਼ਰ ਲੋਕਾਂ ਨੇ ਵੀ ਸੀਰੀਅਲ ਲਈ ਮੱਦਦ ਦਿੱਤੀ।

**ਰੇਡੀਓ ਤੇ ਰਿਕਾਰਡਿੰਗ:** ਭੈਣ ਸੁਖਚੰਦਨ ਕੌਰ ਦੇ ਯਤਨਾਂ ਸਦਕਾ 12 ਜੁਲਾਈ ਨੂੰ ਵੁਲਵਰਹੈਂਪਟਨ ਕਮਿਊਨਿਟੀ ਰੇਡੀਓ



(W.C.R.) ਦੀ ਰੇਡੀਓ ਪ੍ਰੇਜ਼ੈਂਟਰ ਬੀਬੀ ਜੀਤ ਰਤਨਮ ਨੇ ਰੇਡੀਓ ਦੇ ਡੰਕੀ ਸਟ੍ਰੀਟ ਨਿਊਹੈਂਪਟਨ ਰੋਡ ਵਿਖੇ ਸਥਿਤ ਸਟੂਡੀਓ ਵਿੱਚ ਬਾਅਦ ਦੁਪਹਿਰ 2:35 ਤੋਂ 3:55 ਵਜੇ ਤੱਕ ਮੇਰੀ ਲੰਬੀ ਇੰਟਰਵਿਊ ਰਿਕਾਰਡ ਕੀਤੀ। ਜਿਸ ਵਿੱਚ ਮੈਂ ਸੁਸਾਇਟੀ ਦੀ ਵਿਚਾਰਧਾਰਾ,ਸਰਗਰਮੀਆਂ ਤੇ ਚੁਣੌਤੀਆਂ ਨੂੰ ਵਿਸਥਾਰ ਨਾਲ ਦੱਸਿਆ। ਬਾਅਦ ਵਿੱਚ ਇਹ ਪ੍ਰੋਗਰਾਮ ਰੇਡੀਓ ਤੋਂ ਪ੍ਰਸਾਰਿਤ ਕੀਤਾ ਗਿਆ।

**ਮਨਜਿੱਤ ਨਾਲ ਭੇਂਟ ਵਾਰਤਾ:** 14 ਜੁਲਾਈ ਨੂੰ ਉੱਥੋਂ ਦੇ ਪ੍ਰਸਿੱਧ ਪੰਜਾਬੀ ਅਖ਼ਬਾਰ 'ਮਨਜਿੱਤ' ਦੇ ਹੈੱਡ ਆਫਿਸ ਡਾਲਰਸਟਨ ਵਿੱਚ ਮੁੱਖ ਸੰਪਾਦਕ ਸ.ਕਰਮ ਸਿੰਘ ਨਾਲ ਭੇਂਟ ਕੀਤੀ। ਗੱਲਬਾਤ ਦੌਰਾਨ ਸੁਸਾਇਟੀ ਦੇ ਉਦੇਸ਼ ਤੇ ਸਰਗਰਮੀਆਂ ਬਾਰੇ ਵਿਸਥਾਰ ਨਾਲ ਦੱਸਿਆ। ਇਸ ਅਖ਼ਬਾਰ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਤਾਂਤਰਿਕਾਂ ,ਅਖੌਤੀ ਬਾਬਿਆਂ ਤੇ ਜੋਤਸ਼ੀਆਂ ਆਦਿ ਦੇ ਇਸ਼ਤਿਹਾਰ ਬਿਲਕੁਲ ਨਹੀਂ ਛਾਪੇ ਜਾਂਦੇ ਜਦਕਿ ਇੱਥੋਂ ਛਪਦੇ ਦੂਸਰੇ ਪੰਜਾਬੀ ਅਖ਼ਬਾਰਾਂ ਵਿੱਚ ਅਜਿਹੇ ਇਸ਼ਤਿਹਾਰਾਂ ਦੀ ਹੀ ਬਹੁਤਾਤ ਹੁੰਦੀ ਹੈ। ਇਸ ਭੇਂਟ ਵਾਰਤਾ ਤੋਂ ਬਾਅਦ ਕਰਮ ਸਿੰਘ ਜੀ ਨੇ 22 ਜੁਲਾਈ ਵਾਲੇ ਮੇਲੇ ਦਾ ਪੂਰਾ ਇਸ਼ਤਿਹਾਰ ਤੇ ਪਾਖੰਡੀਆਂ ਨੂੰ ਚੈਲਿੰਜ ਵਾਲਾ ਬਿਆਨ ਫੋਟੋ ਸਮੇਤ ਆਪਣੇ ਅਖ਼ਬਾਰ ਵਿੱਚ ਮੁਫਤ ਪ੍ਰਕਾਸ਼ਿਤ ਕੀਤਾ ਜਿਸ ਦਾ ਕਾਫੀ ਚੰਗਾ ਪ੍ਰਭਾਵ ਵੇਖਣ ਨੂੰ ਮਿਲਿਆ।

**ਬੀ.ਬੀ.ਸੀ.ਰੇਡੀਓ ਡਰਬੀ ਤੇ ਸਿੱਧੀ ਗੱਲਬਾਤ:**ਉਸੇ ਦਿਨ ਮਨਜਿੱਤ ਨਾਲ ਭੇਂਟ ਵਾਰਤਾ ਉਪਰੰਤ 14 ਜੁਲਾਈ ਨੂੰ ਹੀ ਅਖ਼ਬਾਰ ਦੇ ਦਫਤਰੋਂ ਪੈਂਡੀਫੋਰਡ ਪਹੁੰਚਣ ਉਪਰੰਤ ਸਾਥੀ ਭਗਵੰਤ ਤੇ ਲਵਕੇਸ਼ ਮੈਨੂੰ ਪ੍ਰਸਿੱਧ ਸ਼ਹਿਰ ਡਰਬੀ ਦੇ ਬੀ.ਬੀ.ਸੀ.ਰੇਡੀਓ ਸਟੇਸ਼ਨ ਤੇ ਲੈ ਗਏ। ਉੱਥੇ ਉਹਨਾਂ ਬਲਵੀਰ ਰਿਤੂ ਦੀ ਸਹਾਇਤਾ ਨਾਲ ਰੇਡੀਓ ਪ੍ਰੇਜ਼ੈਂਟਰ ਸਤਵਿੰਦਰ ਸਿੰਘ ਤੇ ਪਾਲੀ ਨਾਲ ਗੱਲਬਾਤ ਕਰਕੇ ਮੇਰੀ ਲਾਈਵ ਇੰਟਰਵਿਊ ਦਾ ਪ੍ਰਬੰਧ ਕੀਤਾ ਹੋਇਆ ਸੀ। ਸ਼ਾਮ ਨੂੰ 7:30 ਤੋਂ 7:45 ਤੱਕ ਮੇਰੀ ਰੇਡੀਓ ਤੇ ਗੱਲਬਾਤ ਹੋਈ ਜੋ ਸਾਰਿਆਂ ਨੂੰ ਪਸੰਦ ਆਈ। ਰੇਡੀਓ ਪ੍ਰੇਜ਼ੈਂਟਰਾਂ ਸਤਵਿੰਦਰ ਤੇ ਪਾਲੀ ਨੇ ਮੇਰੇ ਨਾਲ ਗੱਲਬਾਤ ਕਰਨ ਉਪਰੰਤ ਰੇਡੀਓ ਤੇ ਆਪਸੀ ਗੱਲਬਾਤ ਰਾਹੀਂ ਇੰਟਰਵਿਊ ਦਾ ਸਾਰ ਤੱਥ ਕਢਦਿਆਂ ਉੱਥੋਂ ਦੇ ਲੋਕਾਂ ਨੂੰ ਅਜਿਹੇ ਮਸਲਿਆਂ ਤੇ ਅਗਵਾਈ ਲੈਣ ਲਈ ਸੁਸਾਇਟੀ ਦੇ ਉੱਥੋਂ ਦੇ ਆਗੂਆਂ ਦੇ ਫੋਨ ਨੰਬਰ ਤੇ ਪਤੇ ਆਪਣੇ ਸਰੋਤਿਆਂ ਨੂੰ ਨੋਟ ਕਰਵਾਏ। ਵਾਪਸੀ ਤੇ ਮੇਰੀ ਮੁਲਾਕਾਤ ਡਰਬੀ ਬ੍ਰਾਂਚ ਦੇ ਮੈਂਬਰ ਸਾਥੀ ਅਸ਼ੋਕ ਨਾਲ ਹੋਈ। ਬਾਕੀ ਗੱਲਾਂ ਤੋਂ ਇਲਾਵਾ ਉਹਨਾਂ ਸੁਸਾਇਟੀ ਵੱਲੋਂ ਬਣਾਏ ਜਾ ਰਹੇ ਸੀਰੀਅਲ ਦੀ ਹੌਂਸਲਾ ਅਫ਼ਜ਼ਾਈ ਕਰਨ ਦੇ ਨਾਲ ਨਾਲ ਭਰਵੀਂ ਆਰਥਿਕ ਮੱਦਦ ਵੀ ਦਿੱਤੀ।

**ਤੀਸਰਾ ਭਾਸ਼ਣ:**ਸ਼ਹਿਰ ਵੁਲਵਰਹੈਂਪਟਨ ਦੇ ਸਭ ਤੋਂ ਪ੍ਰਸਿੱਧ ਤੇ ਚਰਚਿਤ ਸਜਲੀ ਸਟ੍ਰੀਟ ਵਿਖੇ ਸਥਿਤ ਗੁਰਦੁਆਰੇ ਵਿੱਚ ਕਮਲਜੀਤ ਕੌਰ,ਨਿਰਵੈਰ ਸਿੰਘ,ਸ਼ਰਨਜੀਤ ਸਿੰਘ,ਜਸਵੀਰ ਜੱਸ ਤੇ ਲੱਖਾ ਸਿੰਘ ਦੇ ਸਹਿਯੋਗ ਨਾਲ 16 ਜੁਲਾਈ ਨੂੰ ਮੈਨੂੰ ਉੱਥੇ ਹਾਜਰ ਲੋਕਾਂ ਨਾਲ ਵਿਚਾਰ ਸਾਂਝੇ ਕਰਨ ਦਾ ਮੌਕਾ ਮਿਲਿਆ। ਇੱਥੇ ਮੌਜੂਦ ਬੀਬੀਆਂ ਭੈਣਾਂ ਨੂੰ ਮੈਂ ਸਮੇਂ ਦੀ ਲੋੜ ਅਨੁਸਾਰ ਵਿਗਿਆਨਕ ਪਹੁੰਚ ਅਪਣਾਉਣ ਲਈ ਪ੍ਰੇਰਿਤ ਕੀਤਾ। ਹਾਜਰ ਲੋਕਾਂ ਨੇ ਮੇਰੇ ਵਿਚਾਰਾਂ ਨੂੰ ਬਹੁਤ ਧਿਆਨ ਨਾਲ ਸੁਣਿਆ।

**ਕੁਝ ਮੀਟਿੰਗਾਂ:**12 ਜੁਲਾਈ ਨੂੰ ਸਾਥੀ ਲਵਕੇਸ਼ ਪਰਾਸ਼ਰ ਆਪਣੇ ਨਾਲ ਇੱਕ ਜੋਤਿਸ਼ੀ ਤੋਂ ਠੱਗੀ ਖਾ ਚੁੱਕੇ ਵਿਅਕਤੀ ਕਰਨੈਲ ਸਿੰਘ ਨੂੰ ਲੈ ਕੇ ਆਏ ਜਿਸ ਦੀ ਪੂਰੀ ਰਾਮ ਕਹਾਣੀ ਸੁਣਨ ਤੋਂ ਬਾਅਦ ਅਸੀਂ ਉਸ ਦੇ ਕੇਸ ਬਾਰੇ ਵਿਚਾਰ ਚਰਚਾ ਕੀਤੀ। ਇਹ ਮੀਟਿੰਗ ਵੱਡੇ ਭਰਾ ਜਤਿੰਦਰ ਪਾਲ ਸਿੰਘ ਦੇ ਘਰ 34,ਪ੍ਰੋਸਰ ਸਟ੍ਰੀਟ ਕੈਨਕ ਰੋਡ,ਵੁਲਵਰਹੈਂਪਟਨ ਵਿਖੇ ਹੋਈ। ਅਗਲੇ ਦਿਨ ਸਾਥੀ ਭਗਵੰਤ ਮੈਨੂੰ ਬਰਮਿੰਘਮ ਲੈ ਗਿਆ ਜਿੱਥੇ ਸ਼ਹੀਦ ਊਧਮ ਸਿੰਘ ਯਾਦਗਾਰੀ ਸੈਂਟਰ ਵਿੱਚ 22 ਜੁਲਾਈ ਨੂੰ ਹੋਣ ਵਾਲੇ ਮੇਲੇ ਦੀਆਂ ਤਿਆਰੀਆਂ ਚੱਲ ਰਹੀਆਂ ਸਨ। 19 ਜੁਲਾਈ ਦੀ ਸ਼ਾਮ ਨੂੰ ਮੇਰੀ ਮੁਲਾਕਾਤ ਡਾ.ਹਰੀਸ਼ ਮਲਹੋਤਰਾ ਨਾਲ ਹੋਈ ਜਿੰਨ੍ਹਾਂ ਮੈਨੂੰ ਆਪਣੇ ਜੀਵਨ ਦੇ ਸਫਰ ਦੀ ਸਮੁੱਚੀ ਗਾਥਾ ਸੁਣਾਈ ਤੇ ਆਪਣੀਆਂ ਕੁਝ ਪੁਸਤਕਾਂ ਵੀ ਭੇਂਟ ਕੀਤੀਆਂ। ਉਹਨਾਂ ਪੰਜਾਬ ਦੇ ਤਰਕਸ਼ੀਲਾਂ ਨੂੰ ਡਟ ਕੇ ਕੰਮ ਕਰਦੇ ਰਹਿਣ ਦਾ ਸੁਨੇਹਾ ਦਿੰਦਿਆਂ ਟੀ.ਵੀ.ਸੀਰੀਅਲ ਲਈ ਸਹਾਇਤਾ ਦੇਣ ਦਾ ਵੀ ਭਰੋਸਾ ਦਿੱਤਾ ਪ੍ਰੰਤੂ ਅਜੇ ਤੱਕ ਉਹਨਾਂ ਦੀ ਇਹ ਸਹਾਇਤਾ ਮੇਰੇ ਪਾਸ ਨਹੀਂ ਪਹੁੰਚੀ ਜਦਕਿ ਉਹਨਾਂ ਦੇ ਬਾਕੀ ਸਾਥੀਆਂ ਨੇ ਆਪਣੇ ਕਹੇ ਅਨੁਸਾਰ ਭਰਵੀਂ ਆਰਥਿਕ ਮੱਦਦ ਕੀਤੀ। ਇੱਕ ਸ਼ਾਮ ਨੂੰ ਅਸੀਂ ਖਰਲਵੀਰ,ਦਵਿੰਦਰ ਨੌਰਾ ਤੇ ਪ੍ਰੀਤਮ ਪਾਲ ਆਦਿ ਤਰਕਸ਼ੀਲ ਮਿੱਤਰਾਂ ਨੂੰ ਵੀ ਮਿਲਣ ਗਏ। ਜਿੱਥੇ ਦੇਰ ਰਾਤ ਤੱਕ ਸੁਸਾਇਟੀ ਦੀਆਂ ਸਰਗਰਮੀਆਂ ਬਾਰੇ ਵਿਚਾਰ ਚਰਚਾ ਹੋਈ।

**ਠੱਗ ਜੋਤਿਸ਼ੀ ਦੀ ਗਾਥਾ:**ਸਾਥੀ ਲਵਕੇਸ਼ ਨੇ ਮੈਨੂੰ ਕਰਨੈਲ ਸਿੰਘ ਨਾਂ ਦਾ ਇੱਕ ਅਜਿਹਾ ਵਿਅਕਤੀ ਮਿਲਾਇਆ ਜਿਸ ਤੋਂ ਗੁਜਰਾਤ ਦੇ ਇੱਕ ਜੋਤਿਸ਼ੀ ਨੇ ਉਸ ਦੀਆਂ ਘਰੇਲੂ ਸਮੱਸਿਆਵਾਂ ਨੂੰ ਜਾਦੂਈ ਇਲਾਜ ਨਾਲ ਦੂਰ ਕਰਨ ਦਾ ਦਾਅਵਾ ਕਰਦਿਆਂ ਉਸ ਤੋਂ ਨੌਂ ਹਜ਼ਾਰ ਪੌਂਡ (ਲਗਭਗ 7.83 ਲੱਖ ਰੁਪਏ) ਲੁੱਟ ਲਏ ਤੇ ਫਿਰ ਭਾਰਤ ਭੱਜ ਆਇਆ। ਇਸ ਤਰ੍ਹਾਂ ਦੀਆਂ ਉਦਾਹਰਨਾਂ ਇੱਥੇ ਅਕਸਰ ਹੀ ਵੇਖਣ ਨੂੰ ਮਿਲਦੀਆਂ ਹਨ। ਬਹੁਤ ਸਾਰੇ ਲੋਕੀਂ ਅਜਿਹੇ ਢੌਂਗੀਆਂ ਦੇ ਪਿੱਛੇ ਲੱਗ ਕੇ ਮੋਟੀਆਂ ਰਕਮਾਂ ਲੁਟਾਈ ਫਿਰਦੇ ਹਨ ਪ੍ਰੰਤੂ ਨਵੀਂ ਪੀੜ੍ਹੀ ਪੁਰਾਣੀ ਪੀੜ੍ਹੀ ਦੇ ਮੁਕਾਬਲੇ ਸੁਚੇਤ ਨਜ਼ਰ ਆਉਂਦੀ ਹੈ।

**ਇੰਗਲੈਂਡ ਦੌਰੇ ਦੀ ਆਖ਼ਰੀ ਤਕਰੀਰ:**ਹੁਣ ਮੇਰੇ ਕੋਲ 23 ਜੁਲਾਈ ਵਾਲਾ ਇੱਕੋ ਇੱਕ ਐਤਵਾਰ ਖਾਲੀ ਬਚਿਆ ਸੀ ਕਿਉਂਕਿ 27 ਜੁਲਾਈ ਨੂੰ ਮੇਰੀ ਪਰਿਵਾਰ ਸਮੇਤ ਇੰਡੀਆ ਵਾਪਸੀ ਸੀ।

ਸਾਥੀ ਲਵਕੇਸ਼ ਤੇ ਭਗਵੰਤ ਨੇ ਆਪਣੇ ਯਤਨਾਂ ਨਾਲ ਇੰਗਲੈਂਡ ਦੇ ਪ੍ਰਸਿੱਧ ਸ਼ਹਿਰ ਵਾਲਸਾਲ ਦੇ ਮੁੱਖ ਗੁਰਦੁਆਰੇ ਵਿੱਚ ਮੇਰੇ ਬੋਲਣ ਦਾ ਸਮਾਂ ਨਿਸ਼ਚਿਤ ਕੀਤਾ। ਮੈਂ ਤਰਕਸ਼ੀਲ ਵਿਚਾਰਧਾਰਾ ਅਪਣਾਉਣ ਦੀ ਅਪੀਲ ਕਰਦਿਆਂ ਹਾਜਰ ਲੋਕਾਂ ਨੂੰ ਆਪਣੀ ਤਕਦੀਰ ਦੇ ਆਪ ਮਾਲਕ ਬਣਨ ਲਈ ਆਖਿਆ। ਸਟੇਜ ਤੇ ਮੇਰੇ ਕਾਫੀ ਲੰਬਾ ਸਮਾਂ ਬੋਲਣ ਦੇ ਬਾਵਜੂਦ ਸ੍ਰੋਤਿਆਂ ਨੇ ਭਰਵਾਂ ਹੁੰਗਾਰਾ ਦਿੱਤਾ ਤੇ ਮੇਰੀ ਹੌਂਸਲਾ ਅਫ਼ਜ਼ਾਈ ਕੀਤੀ।

**ਕੁੱਝ ਤਜਰਬੇ:**ਇੰਗਲੈਂਡ ਜਾਣ ਸਾਰ ਹੀ ਮੈਨੂੰ ਇੱਕ ਰਿਸ਼ਤੇਦਾਰੀ ਵਿੱਚ ਮੌਤ ਉਪਰੰਤ ਅੰਤਿਮ ਸੰਸਕਾਰ ਵਿੱਚ ਸ਼ਾਮਲ ਹੋਣ ਦਾ ਮੌਕਾ ਮਿਲਿਆ। ਅਸੀਂ ਆਪਣੇ ਭਾਰਤ ਵਿੱਚ ਅਕਸਰ ਹੀ ਵੇਖਦੇ ਹਾਂ ਕਿ ਕਿਸੇ ਵਿਅਕਤੀ ਦੀ ਮੌਤ ਉਪਰੰਤ ਉਸ ਦਾ ਅੰਤਿਮ ਸੰਸਕਾਰ ਚਿਖਾ ਵਿੱਚ ਜਲਾ ਕੇ ਕੀਤਾ ਜਾਂਦਾ ਹੈ। ਫਿਰ 'ਫੁੱਲ' ਚੁਗਣ ਦੀ ਰਸਮ ਕਰਨ ਉਪਰੰਤ ਕਿਸੇ ਧਾਰਮਿਕ ਸਥਾਨ ਤੇ ਜਾ ਕੇ ਫੁੱਲ ਪਾਏ ਜਾਂਦੇ ਹਨ। ਅੱਠ ਦੱਸ ਦਿਨਾਂ ਬਾਅਦ ਅੰਤਿਮ ਰਸਮਾਂ ਤੇ ਸਾਰੇ ਰਿਸ਼ਤੇਦਾਰਾਂ ਨੂੰ ਇੱਕਠਾ ਕਰਕੇ ਭੋਗ ਪਾਇਆ ਜਾਂਦਾ ਹੈ। ਇਸੇ ਸਮੇਂ ਦੌਰਾਨ ਜਿੱਥੇ ਲਗਭਗ ਦਸ ਦਿਨ ਤੱਕ ਸਬੰਧਤ ਘਰੇ ਲੋਕਾਂ ਦਾ ਆਉਣਾ ਜਾਣਾ ਬਣਿਆ ਰਹਿੰਦਾ ਹੈ ਉੱਥੇ ਸਾਹਮਣੀਆਂ ਕਾਣਾਂ ਮਕਾਣਾਂ ਵਿੱਚ ਵੀ ਵਾਧੂ ਸਮਾਂ ਤੇ ਸ਼ਕਤੀ ਅਜਾਈਂ ਜਾਂਦੀ ਹੈ ਪ੍ਰੰਤੂ ਇੰਗਲੈਂਡ ਵਿੱਚ ਜਦ ਕਿਸੇ ਵਿਅਕਤੀ ਦੀ ਮੌਤ ਹੁੰਦੀ ਹੈ ਤਾਂ ਉਸ ਦੇ ਸਰੀਰ ਤੋਂ ਖ਼ੂਨ ਆਦਿ ਸਾਫ ਕਰਵਾ ਕੇ ਨੇੜਲੀ ਕੋਆਪਰੇਟਿਵ ਫਿਊਨਰਲ ਸਰਵਿਸ ਵੱਲੋਂ ਉਪਲਭਧ ਫਰੀਜ਼ਰ ਵਿੱਚ ਲਗਾ ਦਿੱਤਾ ਜਾਂਦਾ ਹੈ। ਕਿਸੇ ਐਤਵਾਰ ਜਾਂ ਜਨਤਕ ਛੁੱਟੀ ਵਾਲੇ ਮਿੱਥੇ ਹੋਏ ਸਮੇਂ ਤੇ ਸਕੇ ਸਬੰਧੀ ਇਕੱਤਰ ਹੋ ਕੇ ਲਾਸ਼ ਨੂੰ ਤਾਬੂਤ ਵਿੱਚ ਸਤਿਕਾਰ ਸਹਿਤ ਸਜਾ ਸਵਾਰ ਕੇ ਲਿਜਾਂਦੇ ਹਨ। ਮੌਕੇ ਤੇ ਹਾਜ਼ਰ ਲੋਕ ਮੁਰਦੇ ਦੇ ਅੰਤਿਮ ਦਰਸ਼ਨ ਕਰ ਲੈਂਦੇ ਹਨ। ਇਸ ਉਪਰੰਤ ਉਸੇ ਸੰਸਥਾ ਦੀ ਗੱਡੀ ਵਿੱਚ ਸ਼ਮਸ਼ਾਨ ਘਾਟ ਵਿਖੇ ਲਿਜਾ ਕੇ ਲਾਸ਼ ਨੂੰ ਬਿਜਲਈ ਭੱਠੀ ਦੇ ਸਪੁਰਦ ਕਰ ਦਿੱਤਾ ਜਾਂਦਾ ਹੈ। ਬਾਅਦ ਵਿੱਚ ਪਰਿਵਾਰ ਦੀ ਇੱਛਾ ਅਨੁਸਾਰ ਰਸਮਾਂ ਕਰਕੇ ਲੋਕ ਆਪਣੇ ਆਪਣੇ ਘਰਾਂ ਨੂੰ ਪਰਤ ਜਾਂਦੇ ਹਨ। ਕਹਿਣ ਦਾ ਭਾਵ ਮੌਤ ਉਪਰੰਤ ਵੀ ਸੰਸਕਾਰ ਤੇ ਅੰਤਿਮ ਰਸਮਾਂ ਦਾ ਸਾਰਾ ਕਾਰ ਵਿਹਾਰ ਤਿੰਨ ਚਾਰ ਘੰਟਿਆਂ ਵਿੱਚ ਹੀ ਨਿਪਟਾ ਦਿੱਤਾ ਜਾਂਦਾ ਹੈ ਜਦਕਿ ਸਾਡੇ ਦੇਸ਼ ਵਿੱਚ ਇਹ ਵਰਤਾਰਾ ਘੱਟੋ ਘੱਟ 15 ਦਿਨ ਚਲਦਾ ਹੈ। ਸਾਨੂੰ ਵੀ ਇਸ ਤੋਂ ਕੁਝ ਸਬਕ ਲੈਣ ਦੀ ਲੋੜ ਹੈ।

**ਇੱਕ ਨਿਵੇਕਲੀ ਗੱਲ:**ਇੰਗਲੈਂਡ ਜਾਣ ਸਾਰ ਆਪਣੀ ਜੀਵਨ ਸਾਥੀ ਨਵਜੀਤ ਦੇ ਪਰਿਵਾਰ ਵੱਲੋਂ ਪਿਤਾ ਜੀ ਸ.ਨਿਰਵੈਰ ਸਿੰਘ,ਉਹਨਾਂ ਦੇ ਬੇਟੇ ਸ਼ਰਨਜੀਤ,ਨੂੰਹ ਕਮਲਜੀਤ,ਮੇਰੇ ਵੱਡੇ ਭਰਾ ਜਤਿੰਦਰ ਪਾਲ ਸਿੰਘ ਬਵਰ ਤੇ ਉਹਨਾਂ ਦੇ ਸਾਥੀ ਜਸਵੰਤ ਜੱਸ ਨੇ ਇਹ ਦੱਸ ਦਿੱਤਾ ਸੀ ਕਿ ਭਾਰਤੀ ਮੂਲ ਦੇ ਲੋਕ ਵੱਡੀ ਗਿਣਤੀ ਵਿੱਚ ਛੁੱਟੀ ਵਾਲੇ ਦਿਨ ਧਾਰਮਿਕ ਸਥਾਨਾਂ ਵਿਖੇ ਹੀ ਇਕੱਤਰ ਹੁੰਦੇ ਹਨ। ਇਸ ਲਈ ਥੋੜ੍ਹੇ ਸਮੇਂ ਵਿੱਚ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਦੇਣ ਤੇ ਚੇਤਨਾ ਦਾ ਪਾਸਾਰ ਕਰਨ ਲਈ ਧਾਰਮਿਕ ਸਥਾਨਾਂ ਨੂੰ ਵਰਤਿਆ ਜਾ ਸਕਦਾ ਹੈ ਪ੍ਰੰਤੂ ਮਨ ਵਿੱਚ ਇਹ ਸ਼ੰਕਾ ਵੀ ਸੀ ਕਿ ਧਾਰਮਿਕ ਸਥਾਨਾਂ ਤੇ ਜਾ ਕੇ ਤਰਕਸ਼ੀਲਤਾ ਬਾਰੇ ਚਰਚਾ ਕਰਦਿਆਂ ਕੋਈ ਮਸਲਾ ਵੀ ਖੜ੍ਹਾ ਹੋ ਸਕਦਾ ਹੈ। ਆਪਣੇ ਇੰਗਲੈਂਡ ਗੁਜ਼ਾਰੇ ਦਿਨਾਂ ਤੇ ਉੱਥੋਂ ਦੇ ਗੁਰਦੁਆਰਿਆਂ ਦੇ ਵਿੱਚ ਪੰਜਾਬੀ ਭਾਈਚਾਰੇ ਦੇ ਲੋਕਾਂ ਨਾਲ ਆਪਣੀਆਂ ਤਕਰੀਰਾਂ ਰਾਹੀਂ ਬਣਾਈ ਸਾਂਝ ਦੌਰਾਨ ਇਸ ਤਰ੍ਹਾਂ ਦੀ ਕੋਈ ਸਮੱਸਿਆ ਵੇਖਣ ਨੂੰ ਨਹੀਂ ਮਿਲੀ ਬਲਕਿ ਸਾਰੇ ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਨੇ ਮੇਰੀ ਹੌਂਸਲਾ ਅਫ਼ਜ਼ਾਈ ਕੀਤੀ ਤੇ ਆਪਣੇ ਮਿਸ਼ਨ ਤੇ ਡਟੇ ਰਹਿਣ ਲਈ ਆਖਿਆ। ਖ਼ੈਰ ਇਸ ਸਮੇਂ ਦੌਰਾਨ ਮੈਂ ਜਿੰਨਾਂ ਸਮਾਂ ਵੀ ਲਹਿਰ ਦੇ ਪ੍ਰਚਾਰ ਲਈ ਲਗਾ ਸਕਿਆ ਹਾਂ ਉਸ ਨੂੰ ਹੀ ਮੈਂ ਉੱਥੇ ਜਾ ਕੇ ਬਿਤਾਇਆ ਸਾਰਥਿਕ ਸਮਾਂ ਸਮਝਦਾ ਹਾਂ। ਉਂਜ ਮੈਂ ਇੰਗਲੈਂਡ ਦੇ ਰੁਝੇਵਿਆਂ ਭਰੇ ਜੀਵਨ ਵਿੱਚ ਵਿਗਿਆਨਕ ਸੋਚ ਦੀਆਂ ਕਿਰਨਾਂ ਨੂੰ ਹਰ ਦਰ ਤੇ ਲਿਜਾਣ ਵਾਲੇ ਲਵਕੇਸ਼ ਪਰਾਸ਼ਰ,ਭਗਵੰਤ ਸਿੰਘ ਤੇ ਸਚਦੇਵ ਵਿਰਦੀ ਵਰਗੇ ਜੁਗਨੂੰਆਂ ਨੂੰ ਵੀ ਸਲਾਮ ਕਰਦਾ ਹਾਂ। ਜਿਨ੍ਹਾਂ ਇੰਗਲੈਂਡ ਦੀ ਧਰਤੀ ਤੇ ਵਿਚਰਦਿਆਂ ਹਰ ਪਲ ਮੇਰਾ ਸਾਥ ਦਿੱਤਾ ਤੇ ਤਰਕਸ਼ੀਲਤਾ ਦੇ ਪ੍ਰਚਾਰ ਲਈ ਮੇਰੇ ਵੱਲੋਂ ਜੁਟਾਏ ਯਤਨਾਂ ਵਿੱਚ ਅਗਵਾਈ ਕਰਨ ਦੇ ਨਾਲ ਨਾਲ ਹਰ ਥਾਂ ਤੇ ਪ੍ਰਬੰਧਾਂ ਵਿੱਚ ਵੀ ਹੱਥ ਵਟਾਇਆ।

## ਅਫ਼ਵਾਹਾਂ ਕਟਿਹਰੇ ਵਿੱਚ

ਪਿਛਲੇ ਦਿਨੀ ਦੇਸ਼ ਭਰ ਮੂਰਤੀਆਂ ਦੇ ਦੁੱਧ ਪੀਣ ਅਤੇ ਮੁੰਬਈ ਦੇ ਸੁੰਮਦਰ ਦਾ ਪਾਣੀ ਮਿੱਠਾ ਹੋਣ ਦੇ ਸਮੂਹਿਕ ਝੱਲਪੁਣੇ ਸਬੰਧੀ 21 ਅਗਸਤ 2006 ਨੂੰ ਐਨ. ਡੀ. ਟੀ. ਵੀ. ਵੱਲੋਂ ਦਰਸ਼ਕਾਂ ਨੂੰ ਕੀਤੇ ਗਏ ਤਿੰਨ ਸਵਾਲ

***ਸਵਾਲ: ਮੂਰਤੀਆਂ ਦਾ ਦੁੱਧ ਪੀਣਾ ਤੇ ਸਮੁੰਦਰ ਦਾ ਪਾਣੀ ਮਿੱਠਾ ਹੋਣਾ ਕੀ ?***

ਏ. ਉਪਰ ਵਾਲੇ ਦਾ ਕ੍ਰਿਸ਼ਮਾ
ਬੀ. ਅਗਿਆਨ ਤੇ ਬੇਵਕੂਫੀ ਦੀ ਮਿਸਾਲ
ਸੀ. ਅਫ਼ਵਾਹਾਂ ਫੈਲਾਉਣ ਵਾਲੇ ਤੰਤਰ ਦੀ ਟੈਸਟਿੰਗ

ਇਸ ਸਵਾਲ ਦੇ ਜਵਾਬ ਵਿੱਚ ਦਰਸ਼ਕਾਂ ਨੇ ਕ੍ਰਮਵਾਰ ਇਸ ਤਰ੍ਹਾਂ ਫੀਸਦੀ ਦੇ ਹਿਸਾਬ ਨਾਲ ਜਵਾਬ ਦਿੱਤੇ

ਏ. 16 ਫੀਸਦੀ
ਬੀ. 62 ਫੀਸਦੀ
ਸੀ. 22 ਫੀਸਦੀ





# ਆਟੇ 'ਚ ਜਿੰਨ

ਕੁਲਜੀਤ, ਡੰਗਰਖੇੜਾ

"ਕੁੜੇ ਬਹੂ! ਅੱਜ ਤਾਂ ਤੂੰ ਰੋਟੀ ਨਿਰੀ ਜ਼ਹਿਰ ਬਣਾ ਦਿੱਤੀ ਐ.....ਐਨੀ ਖਾਰੀ....। " ਬੇਬੇ ਸੰਤੀ ਨੇ ਆਪਣੀ ਨੂੰਹ ਮਿੰਦੋ ਨੂੰ ਰੋਟੀ ਦੀ ਬੁਰਕੀ ਮੂੰਹ ਵਿੱਚ ਪਾਉਂਦੇ ਆਖਿਆ। ਬੇਬੇ ਦੀ ਗੱਲ ਤੇ ਯਕੀਨ ਨਾ ਕਰਦੇ ਹੋਏ ਮਿੰਦੋ ਲੇ ਖ਼ੁਦ ਰੋਟੀ ਨਾਲੋਂ ਟੁਕੜਾ ਤੋੜ ਕੇ ਆਪਣੇ ਮੂੰਹ ਵਿੱਚ ਪਾਇਆ ਅਤੇ ਥੂ ਥੂ ਕਰ ਕੇ ਬਾਹਰ ਸੁੱਟ ਦਿੱਤਾ। ਰੋਟੀ ਤਾਂ ਸੱਚੀਓਂ ਬੜੀ ਖਾਰੀ ਸੀ। ਮਿੰਦੋ ਨੇ ਗੁੰਨ੍ਹੇ ਹੋਏ ਕੱਚੇ ਆਟੇ ਵਿੱਚੋਂ ਥੋੜਾ ਆਟਾ ਤੋੜ ਕੇ ਮੂੰਹ ਵਿੱਚ ਪਾਇਆ ਤਾਂ ਸਾਰਾ ਆਟਾ ਵੀ ਬਹੁਤ ਖਾਰਾ ਸੀ। ਉਸਨੇ ਪਹਿਲਾਂ ਵਾਲਾ ਗੁੰਨ੍ਹਿਆ ਆਟਾ ਪਰਾਂਤ ਵਿੱਚੋਂ ਬਾਹਰ ਕੱਢ ਕੇ ਦੁਬਾਰਾ ਆਟੇ ਵਾਲੀ ਮੱਟੀ ਵਿੱਚੋਂ ਆਟਾ ਪਾ ਕੇ ਗੁੰਨ੍ਹਿਆ ਪਰ ਇਸ ਵਾਰੀ ਵੀ ਰੋਟੀਆਂ ਪਹਿਲਾਂ ਵਾਂਗੂ ਖਾਰੀਆਂ ਬਣੀਆਂ। ਸਾਰੇ ਟੱਬਰ ਨੂੰ ਹੱਥਾਂ ਪੈਰਾਂ ਦੀ ਪੈ ਗਈ। ਘਰ ਦੇ ਬਜ਼ੁਰਗ ਬਾਬੇ ਸੁੱਚੇ ਨੂੰ ਆਟੇ ਦੀ ਮੁੱਠ ਦੇ ਕੇ ਟਿੱਬੇ ਵਾਲੇ ਸੰਤਾਂ ਕੋਲ ਭੇਜਿਆ ਗਿਆ।

ਟਿੱਬੇ ਵਾਲੇ ਸੰਤ ਨੇ ਬਾਬੇ ਸੁੱਚੇ ਤੋਂ ਆਟੇ ਦੀ ਮੁੱਠੀ ਆਪਣੇ ਅੱਗੇ ਢੇਰੀ ਕਰਵਾਈ ਤੇ ਹੈਰਾਨ ਹੋ ਕੇ ਬੋਲਿਆ,"ਸੁੱਚਾ ਸਿਆਂ! ਥੋਡੇ ਆਟੇ 'ਚ ਤਾਂ ਜਿੰਨ ਏ ਜਿੰਨ..... ਸ਼ੁਕਰ ਐ ਤੁਸੀਂ ਏਸ ਆਟੇ ਦੀਆਂ ਰੋਟੀਆਂ ਨਹੀਂ ਖਾਧੀਆਂ,ਨਹੀਂ ਤਾਂ ਸਾਰੇ ਟੱਬਰ ਨੇ ਗੱਡੀ ਚੱੜ੍ਹ ਜਾਣਾ ਸੀ।" ਬੁਰੀ ਤਰਾਂ ਨਾਲ ਡਰਿਆ ਤੇ ਪ੍ਰੇਸ਼ਾਨ ਹੋਇਆ ਸੁੱਚਾ ਸਿੰਘ ਸਮਸਿਆ ਦੇ ਹੱਲ ਲਈ ਸੰਤਾਂ ਦੇ ਪੈਰਾਂ ਵਿੱਚ ਡਿੱਗ ਕੇ ਗਿੜਗੜਾਉਣ ਲੱਗਿਆ,"ਸੰਤ ਜੀ ਮਹਾਰਾਜ! ਤੁਸੀਂ ਤਾਂ ਜਾਣੀ ਜਾਣ ਹੋ,ਤੁਸੀਂ ਹੀ ਸਾਡੇ ਦੁੱਖਾਂ ਦਾ ਨਿਵਾਰਨ ਕਰ ਸਕਦੇ ਹੋ....ਸਾਡੇ ਤੇ ਕ੍ਰਿਪਾ ਕਰੋ ਮਹਾਰਾਜ। " ਆਪਣੇ ਪੈਰ ਹੇਠ ਬਟੇਰਾ ਆਇਆ ਵੇਖ ਕੇ ਸੰਤ ਬੋਲਿਆ,"ਬਈ ਭਗਤਾ,ਏਸ ਮੁਸ਼ਕਿਲ ਦੇ ਹੱਲ ਲਈ ਬੜਾ ਵੱਡਾ ਖਰਚਾ ਕਰਨਾ ਪਊ ਤੇਨੂੰ,ਤੂੰ ਛੇਤੀ ਨਾਲ ਟੂਣੇ ਦਾ ਸਮਾਨ ਲਿਆਉਣ ਲਈ ਪੈਸੇ ਟਕੇ ਦਾ ਪ੍ਰਬੰਧ ਕਰ,ਅਸੀਂ ਤੇਰੇ ਮਗਰੇ ਹੀ ਘਰ ਨੂੰ ਆਏ।" ਘਰ ਮੁਸ਼ਕਿਲ ਦੇ ਹੱਲ ਲਈ ਸੁੱਚਾ ਸਿੰਘ ਤੁਰੰਤ ਸਹਿਮਤ ਹੋ ਗਿਆ ਤੇ ਘਰ ਨੂੰ ਪਰਤ ਆਇਆ। ਸ਼ਾਮ ਨੂੰ ਸੰਤ ਨੇ ਸੁੱਚਾ ਸਿੰਘ ਦੇ ਘਰ ਆ ਡੇਰਾ ਜਮਾਇਆ। ਪਹਿਲ ਸੇਵਾ ਕਰਵਾਉਣ ਤੋਂ ਬਾਅਦ ਉਹ ਬੋਲਿਆ,"ਭਗਤਾ ਇਹ ਜਿੰਨ ਬੜਾ ਭਾਰੀ ਐ,ਇਹਦੇ ਲਈ 21 ਸੌ ਰੁਪਏ ਤਾਂ ਸਾਨੂੰ ਕੜਾਹੀ ਲਈ ਦੇਣੇ ਪੈਣਗੇ,ਬਾਕੀ ਟੂਣੇ ਲਈ ਕਿੱਲੋ ਕਾਲਾ ਅਨਾਜ,ਸਵਾ ਕਿੱਲੋ ਦੇਸੀ ਘਿਓ,ਇੱਕ ਸ਼ੀਸ਼ੀ ਸੈਂਟ ਦੀ,ਇੱਕ ਤੇਲ ਦੀ,ਇੱਕ ਪਾਊਡਰ ਕੰਪਨੀ ਵਾਲਾ,ਲਲੇਰ,ਦੋ ਦਰਜਨ ਚੂੜੀਆਂ ਤੇ ਲਾਲ ਕਪੜਾ ਹੁਣੇ ਲਿਆ ਕੇ ਦੇਹ।" ਕੁਝ ਚਿਰ ਬਾਅਦ ਸੁੱਚਾ ਸਿੰਘ ਟੂਣੇ ਦਾ ਸਮਾਨ ਲੈ ਆਇਆ ਤੇ ਉਸ ਨੇ ਕੜਾਹੀ ਲਈ 'ਸੰਤ' ਨੂੰ 21ਸੌ ਰੁਪਈਆ ਵੀ ਦੇ ਦਿੱਤਾ। ਚੇਲਿਆਂ ਨੇ ਟੂਣੇ ਦਾ ਸਮਾਨ ਤੇ ਆਟੇ ਵਾਲੀ ਮੱਟੀ ਨੂੰ ਪਿੰਡ ਦੀ ਜੂਹ ਤੋਂ ਬਾਹਰ ਲਿਜਾ ਕੇ ਸੁੱਟਣ ਲਈ ਚੁੱਕ ਲਿਆ। ਉਹ ਘਰੋਂ ਤੁਰਨ ਹੀ ਲੱਗੇ ਸਨ ਕਿ ਸੁੱਚਾ ਸਿੰਘ ਦਾ ਪੰਜਵੀਂ ਜਮਾਤ ਵਿੱਚ ਪੜ੍ਹਦਾ ਪੋਤਰਾ ਭੋਲਾ ਬਾਹਰੋਂ ਖੇਡਦਾ ਘਰ ਪਰਤ ਆਇਆ। ਜਦ ਉਸਨੂੰ ਆਪਣੇ ਘਰ ਭਗਵੇਂ ਕਪੜਿਆਂ ਵਾਲੇ ਬੰਦਿਆਂ ਦੇ ਆਉਣ ਦੀ ਸਾਰੀ ਕਹਾਣੀ ਆਪਣੀ ਮਾਂ ਤੋਂ ਪਤਾ ਲੱਗੀ ਤਾਂ ਉਹ ਆਪਣਾ ਹਾਸਾ ਨਾ ਰੋਕ ਸਕਿਆ। ਉਸ ਦੀ ਮਾਂ ਮਿੰਦੋ ਨੇ ਉਸਨੂੰ ਝਿੜਕਦੇ ਹੋਏ ਹੱਸਣ ਦਾ ਕਾਰਣ ਪੁੱਛਿਆ ਤਾਂ ਉਹ ਕਹਿਣ ਲੱਗਾ,"ਬੀਬੀ, ਅੱਜ ਸਵੇਰੇ ਤੂੰ ਮੈਨੂੰ ਸਕੂਲ ਜਾਣ ਸਮੇਂ ਇੱਕ ਰੁਪਈਆ ਨਹੀਂ ਸੀ ਨਾ ਦਿੱਤਾ ਇਸ ਲਈ ਮੈਂ ਗੁੱਸੇ ਵਿੱਚ ਆ ਕੇ ਲੂਣ ਵਾਲੀ ਥੈਲੀ ਆਟੇ ਵਾਲੀ ਵਾਲੀ ਮੱਟੀ ਵਿੱਚ ਮਿਲਾ ਦਿੱਤੀ ਸੀ।" ਭੋਲੇ ਦੀ ਗੱਲ ਸੁਣ ਕੇ ਸਾਰਿਆਂ ਨੂੰ ਆਟੇ ਦੇ ਖਾਰੇ ਹੋਣ ਦਾ ਕਾਰਣ ਪਤਾ ਲੱਗ ਗਿਆ ਤੇ ਨਾਲ ਹੀ ਟਿੱਬੇ ਵਾਲੇ ਸੰਤਾਂ ਦਾ ਪਾਖੰਡ ਦਾ ਵੀ। ਸੁੱਚਾ ਸਿੰਘ ਤੇ ਆਂਢ ਗੁਆਂਢ ਦੇ ਲੋਕਾਂ ਨੇ ਸਾਧ ਤੇ ਉਸਦੇ ਚੇਲਿਆਂ ਨੂੰ ਘੇਰ ਕੇ ਪੈਸਾ ਟਕਾ ਤੇ ਸਮਾਨ ਵਾਪਸ ਲਿਆ ਤੇ ਚੰਗੀ ਗਿੱਦੜ ਕੁੱਟ ਵੀ ਕੀਤੀ। ਉਹਨਾਂ ਭੋਲੇ ਨੂੰ ਵੀ ਅੱਗੇ ਤੋਂ ਅਜਿਹੀ ਗਲਤੀ ਨਾ ਕਰਨ ਤੋਂ ਵੀ ਘੂਰਿਆਂ।

**13 ਨੰਬਰ ਕਮਰਾ:**

ਸਿਰਫ ਕਿਤਾਬਾਂ ਜਾਂ ਪੋਥੀਆਂ ਪੜ੍ਹ ਲੈਣ ਨਾਲ ਹੀ ਕੋਈ ਵਿਅਕਤੀ ਵਿਦਵਾਨ ਨਹੀਂ ਬਣ ਜਾਂਦਾ। ਵਿਦਵਾਨ ਬਣਨ ਲਈ ਆਪਣੀ ਸੋਚ ਨੂੰ ਬਦਲਣਾ ਪੈਂਦਾ ਹੈ। ਸਮਾਜ ਵਿੱਚ ਵਾਪਰਦੀ ਹਰ ਘਟਨਾ ਨੂੰ ਤਰਕ ਦੀ ਕਸੌਟੀ ਤੇ ਪਰਖ ਕੇ ਹੀ ਅਸਲ ਕਾਰਣਾਂ ਨੂੰ ਖੋਜਿਆ ਜਾ ਸਕਦਾ ਹੈ ਪ੍ਰੰਤੂ ਸਾਡੇ ਸਮਾਜ ਵਿੱਚ ਅੱਜ ਵੀ ਬਹੁਤ ਸਾਰੇ ਲੋਕ ਅਜਿਹੇ ਹਨ ਜਿਹੜੇ 'ਪੜ੍ਹੇ ਲਿਖੇ' ਹੋਣ ਦੇ ਬਾਵਜੂਦ ਵੀ ਅੰਧਵਿਸ਼ਵਾਸ਼ੀ ਬਿਰਤੀ ਦਾ ਸ਼ਿਕਾਰ ਹਨ। ਇਹ ਅਮਲ ਵਿਦਿਅਕ ਸੰਸਥਾਵਾਂ ਵਿੱਚ ਵੇਖਣ ਨੂੰ ਮਿਲ ਰਿਹਾ ਹੈ। ਅਫਸੋਸ ਦੀ ਗੱਲ ਇਹ ਹੈ ਕਿ ਮਨੁੱਖ ਨੂੰ ਵਿਗਿਆਨਕ ਸੋਚ ਨਾਲ ਜੋੜ ਕੇ ਜੀਵਨ ਦਾ ਮਾਰਗ ਦਰਸ਼ਨ ਕਰਨ ਵਾਲੇ ਵਿਦਿਅਕ ਅਦਾਰੇ ਅੱਜ ਦੇ ਵਿਗਿਆਨ ਦੇ ਦੌਰ ਵਿੱਚ ਵੀ ਪਛੜੇਪਣ ਦਾ ਸ਼ਿਕਾਰ ਹਨ। ਅਮ੍ਰਿਤਸਰ ਮਜੀਠਾ ਰੋਡ ਤੇ ਸਥਿਤ ਮਾਈ ਭਾਗੋ ਬਹੁਤਕਨੀਕੀ ਕਾਲਿਜ (ਲੜਕੀਆਂ) ਵਿੱਚ 13 ਨੰਬਰ ਕਮਰੇ ਨੂੰ 'ਅਸ਼ੁੱਭ' ਮੰਨਿਆ ਗਿਆ ਹੈ। ਇਸ ਸੰਸਥਾ ਵਿੱਚ ਜਾ ਕੇ ਤੁਹਾਨੂੰ 13 ਨੰਬਰ ਦਾ

ਬਾਕੀ ਸਫਾ 38 'ਤੇ

## ਤਰਕ ਤੇ ਪਾਖੰਡ ਆਹਮੋ ਸਾਹਮਣੇ

# ਮਾਤਾ ਦੀ ਤੋਬਾ

ਫਿਰੋਜ਼ਪੁਰ ਜਿਲ੍ਹੇ ਦੇ ਪਿੰਡ ਹੱਡੀਵਾਲਾ ਵਿਖੇ ਇੱਕ ਨਵੀਂ ਬਣੀ ਅਖੌਤੀ ਮਾਤਾ ਹੌਲੀ ਹੌਲੀ ਆਸ ਪਾਸ ਦੇ ਪਿੰਡਾਂ ਵਿੱਚ ਆਪਣਾ ਸਿੱਕਾ ਜਮਾਉਣ ਲੱਗੀ। ਲਾਈਲੱਗ ਲੋਕ ਪੁੱਤਰਾਂ ਦੀਆਂ ਦਾਤਾਂ ਲੈਣ ਤੇ ਆਪਣੇ ਦੁੱਖਾਂ ਦਾ ਇਲਾਜ ਕਰਵਾਉਣ ਲਈ ਕਤਾਰਾਂ ਬੰਨ੍ਹ ਕੇ ਆਉਣ ਲੱਗੇ। ਰਾਣੀ ਨਾਂ ਦੀ ਇਹ ਮਾਈ ਆਪ ਜੀਵਨ ਵਿੱਚ ਕਦੇ ਸਕੂਲ ਤਾਂ ਨਹੀ ਗਈ ਪ੍ਰੰਤੂ ਲੋਕਾਂ ਨੂੰ ਉਹਨਾਂ ਦੇ ਜੀਵਨ ਨੂੰ ਸੁਧਾਰਨ ਲਈ ਤਵੀਤ ਲਿਖ ਲਿਖ ਦੇ ਦੇਣ ਲੱਗੀ। ਦਿਲਚਸਪ ਗੱਲ ਇਹ ਵੀ ਹੈ ਕਿ ਲੋਕਾਂ ਦੇ ਘਰ ਵਸਾਉਣ ਵਾਲੀ ਇਸ ਮਾਈ ਦਾ ਆਪਣਾ ਤਲਾਕ ਹੋਇਆ ਹੈ। ਅੰਨ੍ਹੇਂ ਸ਼ਰਧਾਲੂਆਂ ਵੱਲੋਂ ਚੜਾਈ ਗਈ ਭੇਟਾਂ ਦੇ ਆਸਰੇ ਉਸ ਨੇ ਆਪਣਾ ਇੱਕ ਮੰਦਰ ਬਣਾ ਲਿਆ ਤੇ ਨੌਕਰ ਚਾਕਰ ਵੀ ਰੱਖ ਲਏ। ਪਿੰਡ ਧਰਮੂਵਾਲਾ ਤੋਂ ਇੱਕ ਵਿਅਕਤੀ ਜਿਹੜਾ ਮਾਈ ਕੋਲੋਂ ਆਪਣਾ ਇਲਾਜ ਕਰਵਾਉਣ ਲਈ ਆਇਆ ਸੀ। ਇੱਕ ਦੋ ਚੌਂਕੀਆਂ ਭਰਨ ਮਗਰੋਂ ਉੱਥੋਂ ਦਾ ਹੀ ਹੋ ਕੇ ਰਹਿ ਗਿਆ ਤੇ ਫਿਰ ਰਾਜਸਥਾਨ ਤੋਂ ਆਇਆ ਇੱਕ ਬਾਬਾ ਵੀ ਉਸ ਦੇ ਨਾਲ ਆ ਰਲਿਆ। ਤਿੰਨੇ ਜਣੇਂ ਢੋਲਕੀਆਂ ਛੈਣੇਂ ਵਜਾ ਕੇ ਲੋਕਾਂ ਦੇ ਦੁੱਖ ਦੂਰ ਕਰਨ ਦਾ ਪਾਖੰਡ ਕਰਨ ਲੱਗੇ। ਉਹਨਾਂ ਦੇ ਇਸ ਪਰਪੰਚ ਤੋਂ ਆਂਢ ਗੁਆਂਢ ਦੇ ਲੋਕ ਦੁਖੀ ਹੋ ਗਏ। ਦੁਖੀ ਹੋਏ ਲੋਕਾਂ ਨੇ ਮਾਈ ਦੇ ਮੰਦਰ ਵਿੱਚ ਆਉਣ ਵਾਲੇ ਲੋਕਾਂ ਨੂੰ ਇਹ ਸਮਝਾਉਣਾ ਸ਼ੁਰੂ ਕਰ ਦਿੱਤਾ ਕਿ ਜਿਹੜੀ ਆਪਣਾ ਘਰ ਨਹੀ ਵਸਾ ਸਕੀ ਉਹ ਤੁਹਾਡਾ ਘਰ ਕੀ ਵਸਾ ਦੇਵੇਗੀ। ਜਦ ਮਾਈ ਨੂੰ ਲੋਕਾਂ ਵੱਲੋਂ ਕੀਤੇ ਜਾ ਰਹੇ ਇਸ ਵਿਰੋਧ ਦਾ ਪਤਾ ਲੱਗਾ ਤਾਂ ਉਸ ਨੇ ਕਈ ਗੁਆਂਢੀਆਂ ਦੇ ਘਰਾਂ ਵਿੱਚ ਟੂਣੇ ਕਰਵਾ ਦਿੱਤੇ। ਇਹ ਸੋਚ ਕੇ ਕਿ ਹੁਣ ਉਹ ਉਸ ਦੀ ਸ਼ਰਨ ਵਿੱਚ ਹੀ ਆਉਣਗੇ। ਲੋਕਾਂ ਨੇ ਉਸ ਦੀ ਇਸ ਕਾਰਵਾਈ ਬਦਲੇ ਮੰਦਰ ਵਿੱਚ ਹੀ ਘੇਰ ਲਿਆ ਤੇ ਖੂਬ ਕੁੱਟ ਮਾਰ ਕੀਤੀ। ਜਦ ਲੋਕਾਂ ਨੇ ਪੁਲਿਸ ਦੀ ਮਦਦ ਲਈ ਤਾਂ ਉਹ ਸਾਫ ਮੰਨ ਗਈ ਕਿ ਉਸ ਕੋਲ ਕਿਸੇ ਕਿਸਮ ਦੀ ਗੈਬੀ ਸ਼ਕਤੀ ਨਹੀਂ ਹੈ ਉਹ ਤਾਂ ਆਪਣੀ ਰੋਜ਼ੀ ਰੋਟੀ ਲਈ ਅਜਿਹਾ ਪਾਖ਼ੰਡ ਕਰਦੀ ਸੀ। ਤਰਕਸ਼ੀਲ ਆਗੂ ਰਣਜੀਤ ਮੋਠਾਂ ਵਾਲਾ ਦੀ ਹਾਜ਼ਰੀ ਵਿੱਚ ਉਸ ਨੇ ਲੋਕਾਂ ਤੋਂ ਮਾਫੀ ਮੰਗੀ ਤੇ ਪਿੰਡ ਹੱਡੀਵਾਲਾ ਨੂੰ ਛੱਡ ਕੇ ਚਲੀ ਗਈ।

**ਮੇਹਰ ਸਿੰਘ ਇਕਾਈ ਗੁਰੂ ਹਰਸਹਾਏ**

**.....ਤੇ ਪਾਖੰਡੀ ਜੋਤਿਸ਼ੀ ਤੋਬਾ ਕਰ ਗਿਆ**

ਦਿੜ੍ਹਬਾ ਇਕਾਈ ਵੱਲੋਂ ਲੋਕਾਂ ਦੇ ਸਹਿਯੋਗ ਨਾਲ ਲਾਲੂ ਪੱਤੀ ਦੇ ਵਾਰਡ ਨੰਬਰ 1 ਵਿੱਚ ਬੈਠੇ ਜੋਤਿਸ਼ੀ ਨੂੰ ਕਾਬੂ ਕਰਕੇ ਉਸ ਦੇ ਪਾਖ਼ੰਡ ਦਾ ਪਰਦਾ ਫਾਸ਼ ਕੀਤਾ। ਉਸ ਨੇ ਕੇਬਲ ਟੀ.ਵੀ.ਤੇ ਇਸ਼ਤਿਹਾਰਾਂ ਰਾਹੀਂ ਲੋਕਾਂ ਦੀਆਂ ਸਭ ਸਮੱਸਿਆਵਾਂ ਨੂੰ ਹੱਲ ਕਰਨ ਤੇ ਮਨ ਚਾਹਿਆ ਕੰਮ ਕਰਵਾਉਣ ਦਾ ਦਾਅਵਾ ਕੀਤਾ। ਉੱਥੋਂ ਦੇ ਚੇਤੰਨ ਵਿਅਕਤੀਆਂ ਗੁਰਪਿਆਰ ਸਿੰਘ,ਸਤਿਗੁਰੂ ਸਿੰਘ ਤੇ ਹਾਕਮ ਸਿੰਘ ਦੀ ਅਗਵਾਈ ਵਿੱਚ ਤਰਕਸ਼ੀਲਾਂ ਤੱਕ ਪਹੁੰਚ ਕੀਤੀ। ਸੁਸਾਇਟੀ ਵੱਲੋਂ ਜੋਤਿਸ਼ੀ ਦੀ ਥਾਣੇ ਸ਼ਿਕਾਇਤ ਕਰਨ ਉਪਰੰਤ ਉਸ ਕੋਲ ਜਾਣ ਦਾ ਫੈਸਲਾ ਲਿਆ। ਰਵੀ ਗਿਰ ਨਾਂ ਦੇ ਇਸ ਜੋਤਿਸ਼ੀ ਦੇ ਟਿਕਾਣੇ ਸਾਹਮਣੇ ਸਟੇਜ ਲਾ ਕੇ ਸਥਾਨਕ ਇਕਾਈ ਦੇ ਮੈਂਬਰਾਂ ਹਰਮੇਸ਼ ਮਹੇਸ਼ੀ,ਨਾਇਬ ਸਿੰਘ ਰਟੌਲ,ਅਸ਼ਵਨੀ ਕੁਮਾਰ ਤੇ ਹਰਬੰਸ ਛਾਜਲੀ ਨੇ ਜੋਤਿਸ਼ੀ ਨੂੰ ਚੁਣੌਤੀ ਦਿੱਤੀ ਤੇ ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਵਿੱਚੋਂ ਕੋਈ ਇੱਕ ਪੂਰੀ ਕਰਨ ਲਈ ਆਖਿਆ। ਇਸ ਮੌਕੇ ਤੇ ਐਡਵੋਕੇਟ ਹਰਿੰਦਰ ਲਾਲੀ ਨੇ ਵੀ ਆਪਣੇ ਵਿਚਾਰ ਰੱਖੇ। ਸੈਂਕੜੇ ਲੋਕਾਂ ਦੇ ਇਕੱਠ ਵਿੱਚ ਜੋਤਿਸ਼ੀ ਨੇ ਬਾਹਰ ਆ ਕੇ ਟੀ.ਵੀ.ਚੈਨਲ ਸਾਹਮਣੇ ਤਰਕਸ਼ੀਲਾਂ ਤੋਂ ਮੁਆਫੀ ਮੰਗੀ ਤੇ ਇਸ ਪਾਖ਼ੰਡ ਤੋਂ ਤੋਬਾ ਕੀਤੀ। ਅਗਲੇ ਹੀ ਦਿਨ ਉਹ ਆਪਣਾ ਬੋਰੀਆ ਬਿਸਤਰਾ ਚੁੱਕ ਕੇ ਦਿੜ੍ਹਬੇ ਤੋਂ ਚਲਦਾ ਬਣਿਆ।

**ਮਨਪ੍ਰੀਤ ਰਾਣਾ,ਹਰਮੇਸ਼ ਮਹੇਸ਼ੀ।**

**....ਗੋਲੋ ਮਾਈ ਨੇ ਹਾਰ ਕਬੂਲੀ:**

ਸਾਡੇ ਸਮਾਜ ਵਿੱਚ ਅੰਧਵਿਸ਼ਵਾਸਾਂ ਤੇ ਧਾਗੇ ਤਵੀਤਾਂ ਦੇ ਨਾਂ ਤੇ ਤੋਰੀ ਫੁਲਕਾ ਚਲਾਉਣ ਵਾਲੇ ਸ਼ੈਤਾਨ ਲੋਕ ਇਸ ਤਾਕ ਵਿੱਚ ਵਿੱਚ ਰਹਿੰਦੇ ਹਨ ਕਿ ਉਹਨਾਂ ਦੇ ਪਿੰਡ ਜਾਂ ਇਲਾਕੇ ਵਿੱਚ ਕੋਈ ਰਹੱਸਮਈ ਜਾਂ ਅਣਆਈ ਮੌਤ ਦੀ ਘਟਨਾ ਵਾਪਰੇ ਤਾਂ ਫਿਰ ਉਹ ਪੀੜਤ ਪਰਿਵਾਰ ਨੂੰ ਆਪਣੇ ਛਲਾਵੇ ਵਿੱਚ ਲੈ ਕੇ ਆਪਣਾ ਧੰਦਾ ਚਮਕਾਉਣ। ਅਜਿਹੀ ਹੀ ਘਟਨਾ ਮਲੋਟ ਨੇੜਲੇ ਪਿੰਡ ਰੱਥੜੀਆਂ ਵਿਖੇ ਵਾਪਰੀ ਜਦ ਪਿੰਡ ਦੇ ਇੱਕ ਵਿਅਕਤੀ ਬੂਟਾ ਸਿੰਘ ਦਾ ਨੌਜਵਾਨ ਪੁੱਤਰ ਹਾਦਸੇ ਵਿੱਚ ਮੌਤ ਦਾ ਸ਼ਿਕਾਰ ਹੋ ਗਿਆ। ਉਸੇ ਪਿੰਡ ਦੀ ਅਖੌਤੀ ਮਾਈ ਗੋਲੋ ਨੇ ਘਰ ਦੇ ਸੋਗਮਈ ਮਾਹੌਲ ਤੇ ਦੁੱਖ ਦਾ ਲਾਹਾ ਲੈਂਦਿਆਂ ਉਸ ਵਿਅਕਤੀ ਦੀ ਪਤਨੀ ਨੂੰ ਇਹ ਆਖ ਕੇ ਵਰਗਲਾ ਲਿਆ ਕਿ ਉਸ ਦੀ ਤਾਂਤਰਿਕ ਵਿਦਿਆ ਨਾਲ ਉਹਨਾਂ ਦਾ ਮਰ ਚੁੱਕਿਆ ਪੁੱਤਰ ਉਹਨਾਂ ਦੇ ਘਰ ਦੁਬਾਰਾ ਜਨਮ ਲੈ ਸਕਦਾ ਹੈ। ਘਰ ਦੀਆਂ ਲੁੱਟੀਆਂ ਖੁਸ਼ੀਆਂ ਨੂੰ ਵਾਪਸ ਲਿਆਉਣ ਦੇ ਲਾਲਚ ਵਿੱਚ ਜਗਦੇਵ ਸਿੰਘ ਦੀ ਪਤਨੀ ਨੇ ਅਖੌਤੀ ਮਾਈ ਦਾ ਅਜਿਹਾ ਲੜ ਫੜਿਆ ਕਿ ਲਗਾਤਾਰ ਚਾਰ ਸਾਲ ਉਸਸ ਦੀ ਹਰ ਗੱਲ ਮੰਨਦੀ ਰਹੀ। ਮਾਈ ਨੇ ਜੋ ਕੁਝ ਵੀ ਆਪਣੇ ਮੂੰਹੋਂ ਮੰਗਿਆ ਉਸ ਨੇ ਆਪਣਾ ਢਿੱਡ ਪੇਟ ਬੰਨ੍ਹ ਕੇ ਦਿੱਤਾ। ਚਾਰ ਸਾਲਾਂ ਵਿੱਚ ਅਖੌਤੀ ਮਾਈ ਨੇ ਉਸ ਤੋਂ 10 ਹਜ਼ਾਰ ਰੁਪਏ ਨਕਦ ਲੈਣ ਦੇ ਨਾਲ ਨਾਲ ਪੀੜਤ ਔਰਤ ਦੇ ਬਾਂਹ ਵਿੱਚ ਪਾਈ ਸੋਨੇ ਦੀ ਚੂੜੀ ਵੀ ਲੁਹਾ ਲਈ। ਅਖੌਤੀ ਮਾਈ ਨੇ ਉਸ ਦਾ ਟੂਣੇ ਟਾਮਣਾਂ ਤੇ ਧਾਗੇ ਤਵੀਤਾਂ ਤੇ ਵੀ ਹਜ਼ਾਰਾਂ ਰੁਪਇਆ ਖਰਚ ਕਰਵਾਇਆ। ਇਤਨਾ ਓਹੜ ਪੋਹੜ ਕਰਨ ਤੇ ਘਰ ਲੁਟਾਉਣ ਦੇ ਬਾਵਜੂਦ ਵੀ ਅਖੌਤੀ ਮਾਈ ਦੇ ਦਾਅਵੇ ਮੁਤਾਬਿਕ ਪੀੜਤ ਔਰਤ ਦੀ ਕੁੱਖ ਹਰੀ ਨਾ ਹੋਈ। ਜਦ ਸਾਰੇ ਮਾਮਲੇ ਦਾ ਭੇਦ ਜਗਦੇਵ ਸਿੰਘ ਕੋਲ ਖੁਲ੍ਹਿਆ। ਉਸ ਨੇ ਅਖੌਤੀ ਮਾਈ ਕੋਲੋਂ ਸਾਰੇ ਸਮਾਨ ਸੋਨੇ ਤੇ ਲਏ ਰੁਪਇਆਂ ਦੀ ਵਾਪਸੀ ਲਈ ਪੰਚਾਇਤ ਤੱਕ ਪਹੁੰਚ ਕੀਤੀ। ਅਖੌਤੀ ਮਾਈ ਗੋਲੋ ਨੇ ਪੰਚਾਇਤ ਵਿੱਚ ਸਭ ਕੁਝ ਕਬੂਲ ਤਾਂ ਕਰ ਲਿਆ ਪ੍ਰੰਤੂ ਰਕਮ,ਸੋਨਾ ਤੇ ਟੂਣੇ ਟਾਮਣਾਂ ਤੇ ਖਰਚਾਏ ਪੈਸੇ ਵਾਪਸ ਕਰਨ ਤੋਂ ਕੋਰਾ ਇਨਕਾਰ ਕਰ ਦਿੱਤਾ। ਕੋਈ ਹੋਰ ਚਾਰਾ ਨਾ ਚਲਦਾ ਵੇਖ ਕੇ ਜਗਦੇਵ ਸਿੰਘ ਨੇ ਸੁਸਾਇਟੀ ਦੀ ਮਲੋਟ ਇਕਾਈ ਨਾਲ ਸੰਪਰਕ ਕੀਤਾ। ਜਿਸ ਤੇ ਫੌਰੀ ਕਾਰਵਾਈ ਕਰਦਿਆਂ ਪ੍ਰਧਾਨ ਕੁਲਦੀਪ ਕਰਮਗੜ੍ਹ,ਕੁਲਵਿੰਦਰ ਸਿੰਘ,ਰਮੇਸ਼ ਅਰਨੀਵਾਲਾ ਤੇ ਬਿੰਦਰ ਖਿਉਵਾਲੀ ਤੇ ਅਧਾਰਿਤ ਪੜਤਾਲੀਆ ਟੀਮ ਨੇ ਮੰਗਲਵਾਰ ਵਾਲੇ ਦਿਨ ਉਸ ਦੇ ਇਕੱਤਰ ਹੋਏ ਲਾਈਲੱਗ ਸ਼ਰਧਾਲੂਆਂ ਦੀ ਹਾਜਰੀ ਵਿੱਚ ਪਿੰਡ ਰੱਥੜੀਆਂ ਜਾ ਕੇ ਅਖੌਤੀ ਮਾਈ ਤੋਂ ਪੁੱਛ ਪੜਤਾਲ ਕੀਤੀ। ਪਹਿਲਾਂ ਤਾਂ ਉਸ ਨੇ ਪੈਰਾਂ ਤੇ ਪਾਣੀ ਨਹੀਂ ਪੈਣ ਦਿੱਤਾ ਤੇ ਤਰਕਸ਼ੀਲ ਟੀਮ ਦੇ ਮੈਂਬਰਾਂ ਨੂੰ ਚਾਰੇ ਚੱਕ ਕੇ ਪੈ ਗਈ। ਉਸ ਨੇ ਸਾਨੂੰ ਇਹ ਆਖ ਕੇ ਡਰਾਉਣ ਦੀ ਕੋਸ਼ਿਸ਼ ਕੀਤੀ ਕਿ ਜੇਕਰ ਤੁਸੀਂ ਮੇਰੇ ਘਰ ਪਈਆਂ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨੂੰ ਹੱਥ ਲਗਾਇਆ ਤਾਂ ਤੁਹਾਨੂੰ ਮੇਰੇ ਵਿਚਲੀ ਕਰਾਮਾਤ ਦਾ ਆਪੇ ਹੀ ਪਤਾ ਚੱਲ ਜਾਊ। ਜਦ ਅਸੀਂ ਉਸ ਦਾ ਇਹ ਚੈਲਿੰਜ ਕਬੂਲਿਆ ਤਾਂ ਉਹ ਛੇਤੀ ਹੀ ਪੈਰ ਛੱਡ ਗਈ ਤੇ ਮਿੰਨਤ ਤਰਲਿਆਂ ਤੇ ਉੱਤਰ ਆਈ। ਅਖੌਤੀ ਮਾਈ ਨੇ ਆਪਣੇ ਵੱਲੋਂ ਕੀਤੇ ਦਾਅਵੇ ਦਾ ਆਪ ਹੀ ਖੰਡਨ ਕਰਦਿਆਂ ਆਖਿਆ ਕਿ ਉਸ ਕੋਲ ਅਜਿਹੀ ਕੋਈ ਸ਼ਕਤੀ ਨਹੀਂ ਹੈ ਜਿਸ ਨਾਲ ਉਹ ਕਿਸੇ ਮਰ ਚੁੱਕੇ ਨੌਜਵਾਨ ਦਾ ਦੁਬਾਰਾ ਜਨਮ ਕਰਵਾ ਸਕਦੀ ਹੋਵੇ। ਪਰਿਵਾਰ ਤੋਂ ਲਈ ਰਕਮ ਦਸ ਦਿਨਾਂ ਵਿੱਚ ਵਾਪਸ ਕਰਨ ਦਾ ਵਾਅਦਾ ਕਰਦਿਆਂ ਉਸ ਨੇ ਮੁਆਫੀ ਮੰਗਦਿਆਂ ਅੱਗੇ ਤੋਂ ਅਜਿਹਾ ਪਾਖੰਡ ਕਰਨ ਤੋਂ ਤੋਬਾ ਕੀਤੀ। ਮੌਕੇ ਤੇ ਹਾਜਰ ਉਸ ਦੇ ਸ਼ਰਧਾਲੂ ਉਸ ਦਾ ਪਾਖੰਡ ਜਾਣ ਕੇ ਟੀਮ ਤੋਂ ਆਪਣੀਆਂ ਮੁਸ਼ਕਿਲਾਂ ਦੇ ਹੱਲ ਪੁੱਛਦੇ ਰਹੇ। ਨਿਸ਼ਚਿਤ ਸਮੇਂ ਤੇ ਅਖੌਤੀ ਮਾਈ ਨੇ ਪਰਿਵਾਰ ਤੋਂ ਲੁੱਟੇ ਰੁਪਏ ਵਾਪਸ ਕਰ ਦਿੱਤੇ।

**ਬਿੰਦਰ ਖਿਉਵਾਲੀ**

**ਤਾਂਤਰਿਕ ਨੇ ਤਰਕਸ਼ੀਲਾਂ ਤੋਂ ਸਾਹਵੇਂ ਈਨ ਮੰਨੀ**

ਸਾਡੇ ਸਮਾਜ ਵਿੱਚ ਅੰਧ ਵਿਸ਼ਵਾਸ਼ਾਂ ਦਾ ਸ਼ਿਕਾਰ ਹੋਣ ਕਰਕੇ ਲੋਕ ਅਕਸਰ ਹੀ ਨਾਮੁਰਾਦ ਬਿਮਾਰੀਆਂ ਦੇ ਇਲਾਜ ਲਈ ਡਾਕਟਰੀ ਇਲਾਜ ਨੂੰ ਛੱਡ ਕੇ ਸਾਧ ਸਿਆਣਿਆਂ ਦੇ ਡੇਰਿਆਂ ਤੇ ਭਟਕਦੇ ਰਹਿੰਦੇ ਹਨ। ਉਹ ਉੱਥੇ ਆਪਣੀ ਮਾਨਸਿਕ ਤੇ ਆਰਥਿਕ ਲੁੱਟ ਤਾਂ ਕਰਵਾਉਂਦੇ ਹੀ ਹਨ ਪਰ ਕਈ ਵਾਰ ਕੀਮਤੀ ਜਾਨਾਂ ਵੀ ਅਜਾਈਂ ਚਲੀਆਂ ਜਾਂਦੀਆਂ ਹਨ। ਅਜਿਹੀ ਹੀ ਇੱਕ ਦੁੱਖਦਾਈ ਘਟਨਾ ਜੀਰਾ ਨੇੜਲੇ ਪਿੰਡ ਮਿਹਰ ਸਿੰਘ ਵਾਲਾ ਵਿਖੇ ਵਾਪਰੀ ਜਦ ਮਾਪਿਆਂ ਨੇ ਹੀ ਇੱਕ ਤਾਂਤਰਿਕ ਦੇ ਬਹਿਕਾਵੇ ਵਿੱਚ ਆ ਕੇ ਆਪਣੀ ਵਿਆਹੀ ਵਰੀ ਧੀ ਦੀ ਜਾਨ ਤੋਂ ਹੱਥ ਧੋ ਲਏ। ਪਿੰਡ ਅਲੀਪੁਰ ਦੀ ਜਗੀਰ ਕੌਰ ਪਤਨੀ ਵੀਰ ਸਿੰਘ ਜਿਹੜੀ ਕਿ ਤਪਦਿਕ ਰੋਗ ਦੀ ਮਰੀਜ਼ ਸੀ। ਉਸ ਨੂੰ ਮਿਹਰ ਸਿੰਘ ਵਾਲਾ ਦੇ ਅਖੌਤੀ ਤਾਂਤਰਿਕ ਰੂੜ ਸਿੰਘ ਪੁੱਤਰ ਕਰਤਾਰ ਸਿੰਘ ਨੇ ਆਪਣੀ ਦੈਵੀ ਸ਼ਕਤੀ ਨਾਲ ਇਸ ਰੋਗ ਤੋਂ ਮੁਕਤ ਕਰਨ ਦਾ ਦਾਅਵਾ ਕੀਤਾ। ਇਸ ਸਮੇਂ ਉਸ ਦਾ ਇਲਾਜ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਿਜ ਫਰੀਦਕੋਟ ਤੋਂ ਚੱਲ ਰਿਹਾ ਸੀ। ਰੋਗੀ ਔਰਤ ਦੀ ਮਾਂ ਅਖੌਤੀ ਤਾਂਤਰਿਕ ਦੀਆਂ ਗੱਲਾਂ ਵਿੱਚ ਆ ਗਈ ਤੇ ਉਸ ਨੇ ਆਪਣੀ ਲੜਕੀ ਦੀ ਦਵਾਈ ਮੈਡੀਕਲ ਤੋਂ ਬੰਦ ਕਰਵਾ ਕੇ ਤਾਂਤਰਿਕ ਦੁਆਰਾ ਦੱਸਿਆ ਇਲਾਜ ਸ਼ੁਰੂ ਕਰ ਦਿੱਤਾ। ਡਾਕਟਰੀ ਦਵਾਈ ਬੰਦ ਕਰਨ ਨਾਲ ਰੋਗੀ ਔਰਤ ਦੀ ਹਾਲਤ ਦਿਨ ਬਦਿਨ ਵਿਗੜਦੀ ਗਈ। ਜਦ ਉਸ ਦੇ ਅਲੀਪੁਰ ਦੇ ਸਹੁਰੇ ਪਰਿਵਾਰ ਨੂੰ ਇਸ ਰਾਮ ਕਹਾਣੀ ਦਾ ਪਤਾ ਲੱਗਾ ਤਾਂ ਉਹਨਾਂ ਆਪਣੀ ਨੂੰਹ ਨੂੰ ਮੁੜ ਮੈਡੀਕਲ ਹਸਪਤਾਲ ਤੋਂ ਦਵਾਈ ਦਿਵਾਉਣੀ ਸ਼ੁਰੂ ਕੀਤੀ ਪਰ ਉਸ ਸਮੇਂ ਤੱਕ ਦੇਰ ਹੋ ਚੁੱਕੀ ਸੀ। ਤਾਂਤਰਿਕ ਦੇ ਬਹਿਕਾਵੇ ਵਿੱਚ ਆ ਕੇ ਉਸ ਦੇ ਮਾਪਿਆਂ ਨੇ ਆਪਣੇ ਪੈਰੀਂ ਆਪ ਹੀ ਕੁਹਾੜਾ ਮਾਰ ਲਿਆ। ਇਸ ਦੁੱਖ ਭਰੀ ਘਟਨਾ ਉਪਰੰਤ ਪਿੰਡ ਦੀ ਪੰਚਾਇਤ ਨੇ ਤਰਕਸ਼ੀਲਾਂ ਨਾਲ ਸੰਪਰਕ ਕੀਤਾ ਤਾਂ ਲੋਕਾਂ ਦੀ ਹਾਜਰੀ ਵਿੱਚ ਤਾਂਤਰਿਕ ਰੂੜ ਸਿੰਘ ਨੇ ਇਹ ਤਾਂ ਮੰਨਿਆ ਕਿ ਉਹ ਤਪਦਿਕ ਤੋਂ ਪੀੜਤ ਔਰਤ ਦਾ ਇਲਾਜ ਤਾਂ ਕਰਦਾ ਰਿਹਾ ਹੈ ਪਰ ਉਸ ਕੋਲ ਇਸ ਰੋਗ ਨੂੰ ਬਿਨਾਂ ਦਵਾਈ ਤੋਂ ਠੀਕ ਕਰਨ ਦੀ ਕੋਈ ਦੈਵੀ ਸ਼ਕਤੀ ਨਹੀਂ ਹੈ। ਉਸ ਨੇ ਪੰਚਾਇਤ ਦੇ ਮੋਹਤਬਰ ਵਿਅਕਤੀਆਂ ਸਾਬਕਾ ਸਰਪੰਚ ਅਮਰੀਕ ਸਿੰਘ ਤੇ ਜਸਵੰਤ ਸਿੰਘ,ਮਿਲਖਾ ਸਿੰਘ,ਅੰਗਰੇਜ ਸਿੰਘ,ਮਹਿਲ ਸਿੰਘ ਤੇ ਕਾਮਰੇਡ ਪਿਆਰਾ ਸਿੰਘ ਤੋਂ ਇਲਾਵਾ ਤਰਕਸ਼ੀਲ ਆਗੂਆਂ ਸ਼ਮਸ਼ੇਰ ਸਿੰਘ,ਪਰਮਿੰਦਰ ਸਿੰਘ ਮੀਤ ਪ੍ਰਧਾਨ,ਜੀ.ਕੇ. ਸਿੰਘ ਸਕੱਤਰ ਤੇ ਮਨਜੀਤ ਸਿੰਘ ਖਜਾਨਚੀ ਦੀ ਹਾਜਰੀ ਵਿੱਚ ਲੋਕਾਂ ਤੋਂ ਲਿਖਤੀ ਮੁਆਫੀ ਮੰਗੀ ਤੇ ਅੱਗੇ ਤੋਂ ਲੋਕਾਂ ਨੂੰ ਗੁੰਮਰਾਹ ਕਰਨ ਦਾ ਇਹ ਧੰਦਾ ਕਰਨ ਤੋਂ ਤੋਬਾ ਕੀਤੀ। ਮਿਹਰ ਸਿੰਘ ਵਾਲੇ ਦੇ ਇਸ ਅਖੌਤੀ ਤਾਂਤਰਿਕ ਦਾ ਪਰਦਾ ਫਾਸ਼ ਕਰਨ ਦੀ ਪ੍ਰਾਪਤੀ ਪਿੰਡ ਮੀਹਾਂ ਸਿੰਘ ਵਾਲਾ ਦੀ ਤਰਕਸ਼ੀਲ ਇਕਾਈ ਨੇ ਕੀਤੀ। ਇਸ ਘਟਨਾ ਦੀ ਇਲਾਕੇ ਵਿੱਚ ਖੂਬ ਚਰਚਾ ਹੈ।

**ਸ਼ਮਸ਼ੇਰ ਸਿੰਘ ਪ੍ਰਧਾਨ**

# ਕੁਝ ਗੱਲਾਂ ਤਰਕ ਦੀਆਂ

ਡਾ.ਹਰੀਸ਼ ਮਲਹੋਤਰਾ ਬਰਮਿੰਘਮ

ਅਸੀਂ ਅਕਸਰ ਹੀ ਆਪਣੇ ਰਿਸ਼ਤੇਦਾਰਾਂ, ਮਿੱਤਰਾਂ ਤੇ ਸਨੇਹੀਆਂ ਦੇ ਘਰਾਂ ਵਿੱਚ ਦੁੱਖ ਦੀ ਘੜੀ ਤੇ ਅਫ਼ਸੋਸ ਪ੍ਰਗਟ ਕਰਨ ਲਈ ਜਾਂਦੇ ਹਾਂ ਪ੍ਰੰਤੂ ਅਜਿਹੇ ਮੌਕਿਆਂ ਤੇ ਸੱਥਰ ਤੇ ਬੈਠਿਆਂ ਇਹੋ ਗੱਲਾਂ ਚਲਦੀਆਂ ਹਨ ਕਿ ਮਰਨ ਵਾਲਾ ਆਪਣੀ ਉਮਰ ਭੋਗ ਕੇ ਗਿਆ ਹੈ। ਇਨਸਾਨ ਆਪਣੇ ਜੀਵਨ ਵਿੱਚ ਆਪਣੇ ਕਰਮਾਂ ਦਾ ਫਲ ਹੀ ਭੁਗਤਦਾ ਹੈ। ਉਹ ਚੰਗੇ ਮੰਦੇ ਕਰਮ ਜਿਹੜੇ ਉਸ ਨੇ ਪਿਛਲੇ ਜਨਮ ਵਿੱਚ ਕੀਤੇ ਹੁੰਦੇ ਹਨ ਉਹਨਾਂ ਦਾ ਫਲ ਇਸ ਜਨਮ ਵਿੱਚ ਉਸ ਦੇ ਹਿੱਸੇ ਆਉਂਦਾ ਹੈ। ਕਰਮਾਂ ਦੀ ਸਜ਼ਾ ਦੇਣ ਵਾਲੇ ਮਾਲਕ ਦੇ ਹੁਕਮ ਤੋਂ ਬਿਨਾਂ ਤਾਂ ਪੱਤਾ ਵੀ ਨਹੀਂ ਹਿਲਦਾ। ਸਾਡੇ ਵਰਗੇ ਚਾਹੇ ਸੱਤ ਸਮੁੰਦਰੋਂ ਪਾਰ ਵਿਦੇਸ਼ਾਂ ਵਿੱਚ ਜਾ ਵਸੇ ਹਨ ਪ੍ਰੰਤੂ ਉੱਥੋਂ ਦੇ ਪੰਜਾਬੀ ਭਾਈ ਚਾਰੇ ਵਿੱਚ ਅੱਜ ਵੀ ਇਹੋ ਗੱਲਾਂ ਪ੍ਰਚਲਿਤ ਹਨ। ਅਜਿਹੀਆਂ ਗੱਲਾਂ ਦਾ ਇੱਕੋ ਇੱਕ ਕਾਰਣ ਮਾਨਸਿਕ ਪਛੜੇਵਾਂ ਤੇ ਅੰਧ ਸ਼ਰਧਾ ਹੈ। ਮੈਂ ਅਕਸਰ ਹੀ ਆਖਿਆ ਕਰਦਾ ਹਾਂ ਕਿ ਅਫਰੀਕਨ ਲੋਕਾਂ ਦੇ ਕਈ ਸੌ ਸਾਲ ਗੁਲਾਮੀ ਕੱਟੀ।

ਗੋਰਿਆਂ ਨੇ ਉਹਨਾਂ ਨਾਲ ਜਾਨਵਰਾਂ ਵਾਲਾ ਸਲੂਕ ਕੀਤਾ। ਕੀ ਸਾਰੇ ਹੀ ਅਫਰੀਕਨਾਂ ਨੇ ਪਿਛਲੇ ਜਨਮਾਂ ਵਿੱਚ ਮਾੜੇ ਕਰਮ ਕੀਤੇ ਸਨ ਜਿਹੜਾ ਉਹ ਸੌ ਸਾਲਾਂ ਤੱਕ ਗੁਲਾਮੀ ਦਾ ਨਰਕ ਭੋਗਦੇ ਰਹੇ। ਜੇਕਰ ਅਸੀਂ ਆਪਣੇ ਭਾਰਤੀ ਲੋਕਾਂ ਦੀ ਗੱਲ ਕਰੀਏ ਤਾਂ ਅਸੀਂ ਵੀ ਅੰਗਰੇਜਾਂ ਦੀ ਲੰਮਾ ਸਮਾਂ ਗੁਲਾਮੀ ਕੱਟੀ ਹੈ। ਕੀ ਸਾਡੇ ਵੱਡ ਵਡੇਰਿਆਂ ਨੇ ਵੀ ਪਿਛਲੇ ਜਨਮਾਂ ਵਿੱਚ ਬੁਰੇ ਕਰਮ ਕੀਤੇ ਸਨ ਜਿਹੜੇ ਅੰਗਰੇਜਾਂ ਦਾ ਤਸ਼ੱਦਦ ਝੱਲਦੇ ਰਹੇ। ਜੇਕਰ ਆਪਾਂ ਦੁਨੀਆਂ ਦੇ ਧਰਮ ਗੁਰੂਆਂ ਦੀ ਗੱਲ ਕਰੀਏ ਤਾਂ ਸੱਭ ਤੋਂ ਪਹਿਲਾਂ ਈਸਾਈਆਂ ਗੁਰੂ ਯਸ਼ੂ ਮਸੀਹ ਨੂੰ ਤਸੀਹੇ ਦੇ ਕੇ ਮਾਰਿਆ ਗਿਆ ਕੀ ਉਸ ਨੇ ਵੀ ਪਿਛਲੇ ਜਨਮ ਵਿੱਚ ਮਾੜੇ ਕਰਮ ਹੀ ਕੀਤੇ ਸਨ? ਮੁਸਲਮਾਨਾਂ ਦੇ ਪੈਗੰਬਰ ਹਜਰਤ ਮੁਹੰਮਦ ਨੇ ਵੀ ਦੁੱਖ ਝੱਲੇ ਤੇ ਕਈ ਲੜਾਈਆਂ ਲੜੀਆਂ। ਕੀ ਉਸ ਨੇ ਵੀ ਪਿਛਲੇ ਜਨਮਾਂ ਦਾ ਫਲ ਭੋਗਿਆ ਸੀ? ਹਿੰਦੂਆਂ ਦੇ ਗੁਰੂ ਰਾਮ ਚੰਦਰ ਤੇ ਸੀਤਾ ਦੀ ਗੱਲ ਹੀ ਲੈ ਲਓ। ਰਮਾਇਣ ਦੀ ਕਥਾ ਅਨੁਸਾਰ ਰਾਮ ਚੰਦਰ ਨੂੰ 14 ਸਾਲ ਬਨਵਾਸ ਕੱਟਣਾ ਪਿਆ।

ਉਸ ਦੀ ਪਤਨੀ ਸੀਤਾ ਰਾਜੇ ਦੀ ਧੀ ਸੀ ਤੇ ਰਾਜੇ ਦੇ ਪੁੱਤ ਨਾਲ ਹੀ ਵਿਆਹੀ ਸੀ ਪਰ ਵਿਆਹ ਤੋਂ ਬਾਅਦ ਵੀ ਉਸ ਨੇ ਇੱਕ ਦਿਨ ਵੀ ਸੁਖ ਦਾ ਨਹੀਂ ਵੇਖਿਆ ਕੀ ਇਹਨਾਂ ਸਾਰਿਆਂ ਨੇ ਹੀ ਪਿਛਲੇ ਜਨਮ ਵਿੱਚ ਮਾੜੇ ਕਰਮ ਕੀਤੇ ਸਨ ਜਿਹੜੇ ਰਾਜੇ ਰਾਣੀਆਂ ਦੇ ਧੀਆਂ ਪੁੱਤ ਹੁੰਦਿਆਂ ਦੁੱਖ ਭੋਗਦੇ ਹਨ। ਜੇਕਰ ਸਿੱਖ ਇਤਿਹਾਸ ਵਿੱਚ ਨਜ਼ਰ ਮਾਰੀਏ ਤਾਂ ਸਿੱਖ ਗੁਰੂਆਂ ਨੇ ਮੁਗਲਾਂ ਦੇ ਜੁਲਮਾਂ ਵਿਰੁੱਧ ਲੜਦਿਆਂ ਅਨੇਕਾਂ ਤਸੀਹੇ ਝੱਲੇ ਤੇ ਕੁਰਬਾਨੀਆਂ ਕੀਤੀਆਂ। ਕੀ ਅਸੀਂ ਉਹਨਾਂ ਨੂੰ ਵੀ ਇਹੋ ਕਹਾਂਗੇ ਕਿ ਉਹ ਵੀ ਆਪਣੇ ਪਿਛਲੇ ਜਨਮਾਂ ਕਰਮਾਂ ਦਾ ਫਲ ਭੋਗ ਕੇ ਗਏ ਹਨ? ਭਾਰਤ ਦੀ ਆਜ਼ਾਦੀ ਲਈ ਕਾਲੇ ਪਾਣੀਆਂ ਵਿੱਚ ਜੀਵਨ ਭਰ ਤਸ਼ੱਦਦ ਸਹਿਣ ਵਾਲੇ ਤੇ ਫਾਂਸੀਆਂ ਤੇ ਝੂਲਣ ਵਾਲੇ ਸੂਰਬੀਰਾਂ ਤੇ ਵੀ ਪਿਛਲੇ ਜਨਮਾਂ ਵਾਲਾ ਫਾਰਮੂਲਾ ਹੀ ਲਾਗੂ ਕਰਾਂਗੇ। ਇਸ ਦਾ ਜਵਾਬ ਨਿਸ਼ਚੈ ਹੀ ਨਾਂਹ ਵਿੱਚ ਹੈ ਜਿਹੜਾ ਲੋਕਾਂ ਨੂੰ ਹਨੇਰੇ ਵਿੱਚ ਰੱਖਣ ਤੇ ਧਰਮ ਗੁਰੂਆਂ ਦੇ ਸਹਾਰੇ ਰਾਜਭਾਗ ਦੀ ਉਮਰ ਲੰਮੀ ਕਰਨ ਲਈ ਮਹਿਲਾਂ ਵਾਲਿਆਂ ਵੱਲੋਂ ਧਾਰਮਿਕ ਗ੍ਰੰਥ ਵਿੱਚ ਲਿਖਿਆ ਗਿਆ ਹੈ। ਅਜਿਹੇ ਸਵਾਲਾਂ ਨੂੰ ਤਰਕਸ਼ੀਲ ਸੋਚ ਰੱਖਣ ਵਾਲਿਆਂ ਨੂੰ ਜਦ ਕਿਤੇ ਵੀ ਮੌਕਾ ਮਿਲੇ ਤਾਂ ਲੋਕਾਂ ਵਿੱਚ ਲਿਜਾਣਾ ਚਾਹੀਦਾ ਹੈ। ਇਹਨਾਂ ਸਵਾਲਾਂ ਦਾ ਜਨਮਾਂ ਕਰਮਾਂ ਦਾ ਪ੍ਰਚਾਰ ਕਰਨ ਵਾਲਿਆਂ ਕੋਲ ਕੋਈ ਜਵਾਬ ਨਹੀਂ। ਲੋਕਾਂ ਦੇ ਮਨਾਂ 'ਚ ਕਿੰਤੂ ਪ੍ਰੰਤੂ ਪੈਦਾ ਕਰਨਾ ਵੀ ਸਾਡੇ ਮਿਸ਼ਨ ਦਾ ਇੱਕ ਅੰਗ ਹੈ। ਜਿਸ ਨੂੰ ਹਰ ਹੀਲੇ ਜਾਰੀ ਰੱਖਣਾ ਚਾਹੀਦਾ ਹੈ।

---

**ਸਫਾ 35 ਦੀ ਬਾਕੀ**

ਕਮਰਾ ਲੱਭਣ ਤੇ ਵੀ ਨਹੀਂ ਮਿਲੇਗਾ। 12 ਨੰਬਰ ਤੋਂ ਬਾਅਦ ਸਿੱਧਾ 14 ਨੰਬਰ ਦਾ ਕਮਰਾ ਹੈ ਜਦਕਿ 13 ਨੰਬਰ ਦਾ ਕਮਰਾ ਬਣਾਇਆ ਹੀ ਨਹੀਂ ਗਿਆ। ਭਲਾਂ ਅਜਿਹੇ ਵਿਦਿਅਕ ਅਦਾਰਿਆਂ ਤੋਂ ਕੀ ਆਸ ਰੱਖੀ ਜਾ ਸਕਦੀ ਹੈ ਕਿ ਉਹ ਉੱਥੇ ਪੜ੍ਹਨ ਵਾਲੇ ਵਿਦਿਆਰਥੀਆਂ ਨੂੰ ਸਿੱਖਿਆ ਦੇ ਕੇ ਉਹਨਾਂ ਦੀ ਜ਼ਿੰਦਗੀ ਦੇ ਰਾਹ ਰੁਸ਼ਨਾਂ ਦੇਣਗੇ ?

**ਕੁਲਦੀਪ ਭੋਮਾ**

**ਅੰਧ ਵਿਸ਼ਵਾਸ਼ ਦਾ ਕਾਰਾ:**

ਸਾਡੇ ਸਮਾਜ ਵਿੱਚ ਅੰਧਵਿਸ਼ਵਾਸ਼ ਕਰਕੇ ਇਸ ਦਾ ਸ਼ਿਕਾਰ ਲੋਕਾਂ ਨੂੰ ਵੱਡਾ ਹਰਜਾ ਝੱਲਣਾ ਪੈਂਦਾ ਹੈ। ਮੇਰਾ ਇੱਕ ਦੂਰ ਦਾ ਰਿਸ਼ਤੇਦਾਰ ਜਿਸਦੇ ਸਰੀਰ ਦੇ ਇੱਕ ਪਾਸੇ ਨੂੰ ਲਕਵਾ ਮਾਰ ਗਿਆ ਸੀ,ਡਾਕਟਰਾਂ ਕੋਲ ਜਾਣ ਕੀ ਬਜਾਏ ਅਖੌਤੀ ਬਾਬਿਆਂ ਦੇ ਜਾਲ ਵਿੱਚ ਫਸ ਗਿਆ। ਉਹ ਉਹਨਾਂ ਦੇ ਕਹਿਣ ਅਨੁਸਾਰ ਜਾਦੂ ਟੂਣੇ ਕਰਦੇ ਰਹੇ ਪਰ ਡਾਕਟਰੀ ਇਲਾਜ ਨਹੀਂ ਕਰਵਾਇਆ। ਜਦ ਅਖੌਤੀ ਬਾਬਿਆਂ ਤੋਂ ਲੁੱਟ ਕਰਵਾ ਕੇ ਹਾਰ ਗਏ ਤਾਂ ਡਾਕਟਰਾਂ ਪਾਸ ਚਲੇ ਗਏ ਪ੍ਰੰਤੂ ਉਦੋਂ ਤੱਕ ਬਹੁਤ ਦੇਰ ਹੋ ਚੁੱਕੀ ਸੀ। ਡਾਕਟਰਾਂ ਨੇ ਕਿਹਾ ਕਿ ਹੁਣ ਇਸ ਦਾ ਕੋਈ ਇਲਾਜ ਨਹੀਂ,ਬਸ ਇਸ ਦੀ ਘਰ ਹੀ ਸੇਵਾ ਕਰ ਲਓ। ਹੁਣ ਇਹ ਬਹੁਤਾ ਚਿਰ ਨਹੀਂ ਜੀ ਸਕੇਗਾ। ਡਾਕਟਰ ਤੋਂ ਇਹ ਜਵਾਬ ਸੁਣ ਕੇ ਉਹ ਵਾਪਸ ਆ ਗਏ ਤੇ ਉਸ ਦੀ ਮੌਤ ਦੀ ਉਡੀਕ ਕਰਨ ਲੱਗੇ। ਕੁਝ ਸਮੇਂ ਬਾਅਦ ਘਰ ਦਿਆਂ ਦੀ ਅਗਿਆਨਤਾ ਦਾ ਸ਼ਿਕਾਰ ਹੋ ਕੇ ਉਹ ਵਿਅਕਤੀ ਮੌਤ ਨੂੰ ਪਿਆਰਾ ਹੋ ਗਿਆ। ਇਸ ਤਰ੍ਹਾਂ ਅੰਧਵਿਸ਼ਵਾਸ਼ ਨੇ ਇੱਕ ਹੋਰ ਵਿਅਕਤੀ ਦੀ ਜਾਨ ਲੈ ਲਈ। ਇਹ ਅੰਧਵਿਸ਼ਵਾਸ਼ ਨਿੱਤ ਰੋਜ਼ ਨਵੇਂ ਗੁਲ ਖਿਲਾਉਂਦਾ ਹੈ ਤੇ ਮਨੁੱਖੀ ਜਾਨਾਂ ਨਾਲ ਖੇਡਦਾ ਹੈ। ਜੇਕਰ ਲੋਕ ਅੰਧ ਵਿਸ਼ਵਾਸ਼ ਤੋਂ ਮੁਕਤ ਹੋ ਜਾਣ ਤਾਂ ਸਮਾਜ ਦਾ ਬਹੁਤ ਭਲਾ ਹੋ ਸਕਦਾ ਹੈ।

**ਚੰਨਣ ਸਿੰਘ, ਰੋਪੜ**





# ਰਾਮ, ਨਰਾਇਣ ਤੇ ਪਾਰਵਤੀ

ਪਰਮਜੀਤ ਮੌੜਾਂ

ਗਰਮੀ ਦੀਆਂ ਛੁੱਟੀਆਂ ਦੇ ਦਿਨ ਸਨ। ਰਾਮ ਜੋ ਕਿ ਸਤਵੀਂ ਜਮਾਤ ਦਾ ਵਿਦਿਆਰਥੀ ਸੀ ਆਪਣੇ ਨਾਨਕੀਂ ਛੁੱਟੀਆ ਕੱਟਣ ਆਇਆ ਹੋਇਆ ਸੀ ਤੇ ਹੁਣ ਉਹ ਆਪਣੀ ਨਾਨੀ ਤੋਂ ਕਹਾਣੀ ਸੁਣਨ ਦੀ ਜ਼ਿਦ ਕਰ ਰਿਹਾ ਸੀ।

ਪੱਖੀ ਝੱਲਦਿਆਂ ਉਸ ਦੀ ਨਾਨੀ ਨੇ ਉਸ ਨੂੰ ਕਹਾਣੀ ਸੁਣਾਉਣੀ ਸ਼ੁਰੂ ਕੀਤੀ ਜੋ ਕਦੀ ਉਸ ਦੀ ਦਾਦੀ ਨੇ ਉਸ ਨੂੰ ਸੁਣਾ ਕੇ ਉਸ ਦੀ ਸੁਰਤੀ,ਉਸ ਦਾ ਮਨ ਅਤੇ ਉਸਦਾ ਵਿਸ਼ਵਾਸ਼ ਰੱਬ ਉੱਤੇ ਬੰਨ੍ਹਿਆ ਸੀ। "…..ਤੇ ਪੁੱਤਰ ਉਸ ਬੰਦੇ ਨੇ ਸਾਰੀ ਉਮਰ ਪਾਪ ਕੀਤੇ। ਅਖ਼ੀਰ ਵੇਲੇ ਆਪਣੇ ਪਾਪਾਂ ਤੋਂ ਮੁਕਤੀ ਪਾਉਣ ਲਈ ਉਸ ਨੇ ਆਪਣੇ ਪੁੱਤਰ ਦਾ ਨਾਂ ਨਰਾਇਣ ਰੱਖਿਆ ਤਾਂ ਕਿ ਉਹ ਪੁੱਤਰ ਦੇ ਬਹਾਨੇ ਰੱਬ ਦਾ ਨਾਂ ਲੈ ਸਕੇ। ਅਖ਼ੀਰ ਜਦੋਂ ਉਹ ਮੌਤ ਨਾਲ ਘੁਲ ਰਿਹਾ ਸੀ,ਉਸ ਨੂੰ ਆਪਣੇ ਪੁੱਤਰ ਦੀ ਯਾਦ ਆਈ ਤੇ ਉਸ ਨੇ ਅਵਾਜ਼ਾਂ ਮਾਰੀਆਂ ਨਰੈਣ….। ਨਰੈਣ….। ਉਸ ਦੀ ਅਵਾਜ਼ ਪ੍ਰਭੂ ਦੇ ਕੰਨੀਂ ਪਈ ਤਾਂ ਰੱਬ ਨੇ ਸੋਚਿਆ,"ਦੇਖਾਂ ਤਾਂ ਸਹੀ ਕਿਹੜਾ ਮੇਰਾ ਭਗਤ ਮੈਨੂੰ ਪੁਕਾਰ ਰਿਹਾ ਹੈ ?" ਇਸ ਤਰ੍ਹਾਂ ਉਸ ਨੂੰ ਪ੍ਰਭੂ ਨੇ ਦਰਸ਼ਨ ਦਿੱਤੇ ਤੇ ਉਹ ਨਰੈਣ,ਨਰੈਣ ਕਹਿੰਦਾ ਮਰ ਗਿਆ। ਉਸ ਦੇ ਸਾਰੇ ਪਾਪ ਧੋਤੇ ਗਏ ਤੇ ਉਸ ਨੂੰ ਤਾਂ ਭਾਈ! ਸੁਰਗਾਂ 'ਚ ਥਾਂ ਮਿਲੀ,ਆਏਂ ਐਂ ਪੁੱਤ।" ਕਹਾਣੀ ਸੁਣਾ ਕੇ ਪਾਰਵਤੀ ਆਪਣੀ ਦਾਦੀ ਵਾਂਗ ਰਾਮ ਨੂੰ ਸਿੱਖਿਆ ਦੇਣ ਵਾਲੀ ਸੁਰ 'ਚ ਬੋਲੀ,"ਜਿਹੜਾ ਬੰਦਾ ਸਾਰੀ ਉਮਰ ਪਾਪ ਕਰਕੇ ਵੀ ਅਖ਼ੀਰ ਵੇਲੇ ਰੱਬ ਦਾ ਨਾਂ ਲਵੇ,ਸਿੱਧਾ ਸੁਰਗਾਂ ਨੂੰ ਵਗ ਜਾਂਦੈ ਤੇ ਪ੍ਰਭੂ ਉਸ ਦੇ ਸਾਰੇ ਪਾਪ ਬਖ਼ਸ਼ ਦਿੰਦੈ।"

ਪਾਰਵਤੀ ਦਾ ਦੋਹਤਾ ਰਾਮ ਜਿਹੜਾ ਮੂੰਹ ਅੱਡੀ ਉਸ ਤੋਂ ਕਹਾਣੀ ਸੁਣ ਰਿਹਾ ਸੀ,ਬੜਾ ਹੈਰਾਨ ਹੋਇਆ ਤੇ ਕਹਾਣੀ ਮੁੱਕਣ ਉਪਰੰਤ ਝੱਟ ਦੇਣੇ ਬੋਲਿਆ,"ਪਰ ਨਾਨੀ ਜੀ,ਓਦਣ ਤਾਂ ਤੁਸੀਂ ਕਹਿੰਦੇ ਸੀ ਕਿ ਪ੍ਰਮਾਤਮਾ ਜਾਣੀ ਜਾਣ ਐ,ਓਹਨੂੰ ਸਾਰਾ ਕੁਸ਼ ਪਤੈ ਫਿਰ ਰੱਬ ਨੂੰ ਆਏਂ ਕਿਉਂ ਨੀਂ ਪਤਾ ਲੱਗਾ ਕਿ ਉਹ ਉਸ ਨੂੰ ਨਹੀਂ ਬਲਕਿ ਆਪਣੇ ਮੁੰਡੇ ਨੂੰ ਹਾਕਾਂ ਮਾਰ ਰਿਹੈ?"

"ਬੂਅ ਨੀਂ ਕਿੱਡਾ ਤਿੱਖਾ ਜੁਆਕ ਐ?" ਪਾਰਵਤੀ ਦਾ ਹੈਰਾਨੀ 'ਚ ਮੂੰਹ ਅੱਡਿਆ ਗਿਆ। "ਹੈਂਅ ਨਾਨੀ ਜੀ,ਫੇਰ ਰੱਬ ਨੂੰ ਆਏਂ ਕਿਉਂ ਨੀਂ ਪਤਾ ਲੱਗਿਆ?" ਰਾਮ ਨੇ ਨਾਨੀ ਨੂੰ ਹਲੂਣਦਿਆਂ ਆਪਣਾ ਸਵਾਲ ਮੁੜ ਦੁਹਰਾਇਆ। "ਮੈਨੂੰ ਨੀ ਵੇ ਪਤਾ।" ਇਹ ਆਖਦਿਆਂ ਪਾਰਵਤੀ ਖਿੱਝ ਗਈ। ਅਗਲੇ ਦਿਨ ਸ਼ਾਮ ਨੂੰ ਨਰਾਇਣ ਪਾਰਵਤੀ ਦੇ ਖਹਿੜੇ ਪੈ ਗਿਆ,"ਦਾਦੀ ਜੀ ਦਾਦੀ ਜੀ ਮੈਨੂੰ ਵੀ ਉਹ ਕਹਾਣੀ ਸੁਣਾਓ ਜਿਹੜੀ ਕੱਲ੍ਹ ਰਾਮ ਨੂੰ ਸੁਣਾਉਂਦੇ ਸੀ।" "ਨਾਂ ਕੱਲ੍ਹ ਤੂੰ ਕਿੱਥੇ ਗਿਆ ਵਿਆ ਸੀ? ਤੂੰ ਕੱਲ੍ਹ ਕਿਉਂ ਨੀਂ ਸੁਣੀ?" ਪਾਰਵਤੀ ਨੇ ਆਪਣੇ ਪੋਤਰੇ ਕੋਲ ਫੋਕਾ ਜਿਹਾ ਰੋਸ ਕੀਤਾ।

"ਕੱਲ੍ਹ ਜਦੋਂ ਤੁਸੀਂ ਕਹਾਣੀ ਸੁਣਾਉਣ ਲੱਗੇ ਸੀ ਨਾਂ,ਓਦੋਂ ਮੈਨੂੰ ਬੰਟੂ ਨੇ ਖੇਡਣ ਵਾਸਤੇ ਹਾਕ ਮਾਰ ਲੀ ਸੀ।" ਨਰਾਇਣ ਆਪਣੀ ਦਾਦੀ ਦੇ ਨਾਨ ਘੁਸੜਦਾ ਬੋਲਿਆ। "ਚੰਗਾ,ਫੇਰ ਵਿਚਾਲਿਓਂ ਨਾਂ ਭੱਜ ਜੀਂ ਹੁਣ,ਬੰਟੂ ਦੀ ਹਾਕ ਸੁਣ ਕੇ।" ਪੱਖੀ ਝੱਲਦਿਆਂ ਪਾਰਵਤੀ ਨੇ ਆਖਿਆ ਤੇ ਉਹ ਕਹਾਣੀ ਸੁਣਾਉਂਦਿਆਂ ਅਖੀਰ 'ਚ ਉਹ ਸਿੱਖਿਆ ਦਿੱਤੀ "ਆਏਂ ਐਂ ਪੁੱਤ,ਜਿਹੜਾ ਬੰਦਾ ਸਾਰੀ ਉਮਰ ਪਾਪ ਕਰਕੇ ਵੀ ਅਖ਼ੀਰ ਵੇਲੇ ਰੱਬ ਦਾ ਨਾਂ ਲਵੇ,ਸਿੱਧਾ ਸੁਰਗਾਂ ਨੂੰ ਵਗ ਜਾਂਦੈ…..।"ਪਾਰਵਤੀ ਨੇ ਅਜੇ ਆਪਣੀ ਗੱਲ ਪੂਰੀ ਹੀ ਕੀਤੀ ਸੀ ਕਿ ਬੰਟੂ ਨੇ ਨਰਾਇਣ ਨੂੰ ਖੇਡਣ ਲਈ ਹਾਕ ਮਾਰ ਲਈ।

"ਆ ਜਾ ਉਏ ਨਰੈਣਿਆ,ਖੇਡੀਏ।" ਇਹ ਸੁਣ ਕੇ ਨਰਾਇਣ ਝੱਟ ਛਾਲ ਮਾਰ ਕੇ ਦੌੜ ਗਿਆ ਤੇ ਪਾਰਵਤੀ ਨੇ ਪਿੱਛੋਂ ਕਈ ਅਵਾਜਾਂ ਮਾਰੀਆਂ…..ਨਰੈਣ…..ਨਰੈਣ ਪਰ ਨਰਾਇਣ ਬਿਨਾਂ ਕੋਈ ਜਵਾਬ ਦਿੱਤਿਆਂ ਬੂਹਿਓਂ ਬਾਹਰ ਹੋ ਗਿਆ। ਪਾਰਵਤੀ ਹੌਲੀ ਹੌਲੀ ਉੱਠ ਕੇ ਰਸੋਈ ਵਿੱਚ ਗਈ ਤੇ ਪਾਣੀ ਦਾ ਗਲਾਸ ਪੀ ਕੇ ਮੁੜ ਮੰਜੇ ਤੇ ਆ ਪਈ। ਘੰਟੇ ਕੁ ਬਾਅਦ ਜਦ ਨਰਾਇਣ ਘਰ ਵਾਪਸ ਮੁੜਿਆ ਤਾਂ ਉਸ ਨੇ ਦੇਖਿਆ ਕਿ ਦਾਦੀ ਉਸ ਨਾਲ ਨਰਾਜ਼ ਦਿੱਸ ਰਹੀ ਸੀ।

"ਦਾਦੀ ਜੀ,ਤੁਸੀਂ ਮੇਰੇ ਨਾਲ ਨਰਾਜ਼ ਓ ?" ਉਸ ਨੇ ਪਾਰਵਤੀ ਦਾ ਮੋਢਾ ਹਲੂਣਦਿਆਂ ਆਖਿਆ। "ਆਹੋ।" ਪਾਰਵਤੀ ਨੇ ਇਹ ਆਖਦਿਆਂ ਮੂੰਹ ਪਰ੍ਹਾਂ ਫੇਰ ਲਿਆ। "ਕਿਉਂ? ਮੈਂ ਸਾਰੀ ਕਹਾਣੀ ਸੁਣ ਕੇ ਤਾਂ ਗਿਆ ਸੀ।" ਨਰਾਇਣ ਬੋਲਿਆ। "ਤੂੰ ਮੈਨੂੰ ਬਿਨਾਂ ਪੁੱਛਿਆਂ ਹੀ ਚਲਾ ਗਿਆ ਤੇ ਮੈਂ ਤੈਨੂੰ ਭੱਜੇ ਜਾਂਦੇ ਨੂੰ ਕਿੰਨੀਆਂ ਵਾਜਾਂ ਮਾਰੀਆਂ ਪਰ ਤੂੰ ਮੇਰੀ ਇੱਕ ਵੀ ਹਾਕ ਨੀ ਸੁਣੀ,ਬੰਟੂ ਨਾਲ ਖੇਡਣ ਭੱਜ ਗਿਆ।" ਪਾਰਵਤੀ ਨੇ ਆਪਣੀ ਨਰਾਜ਼ਗੀ ਦੱਸੀ। "ਲਓ ਦਾਦੀ ਜੀ,ਤੁਸੀਂ ਤਾਂ ਊਈਂ ਨਰਾਜ਼ ਹੋ ਗੇ। ਮੈਨੂੰ ਕੀ ਪਤਾ ਸੀ ਬਈ ਤੁਸੀਂ ਮੈਨੂੰ ਵਾਜਾਂ ਮਾਰ ਰਹੇ ਹੋ, ਮੈਂ ਤਾਂ ਸੋਚਿਆ ਕਿ ਤੁਸੀਂ ਕਿਤੇ ਨਰੈਣ ਨਰੈਣ ਆਖ ਕੇ ਰੱਬ ਨੂੰ ਯਾਦ ਕਰਦੇ ਹੋਏ ਉਸ ਤੋਂ ਆਪਣੇ ਪਾਪਾਂ ਦੀ ਭੁੱਲ ਬਖ਼ਸ਼ਾ ਕੇ ਜੀਵਨ ਸਫਲਾ ਕਰ ਰਹੇ ਹੋ,ਜੇ ਮੈਨੂੰ ਇਹ ਪਤਾ ਹੁੰਦਾ ਕਿ ਤੁਸੀਂ ਮੈਨੂੰ ਵਾਜ਼ਾਂ ਮਾਰ ਰਹੇ ਓ ਤਾਂ ਮੈਂ ਜਰੂਰ ਵਾਪਸ ਮੁੜ ਆਉਂਦਾ।" ਮੁੰਡਾ ਬੜੀ ਚਤੁਰਾਈ ਨਾਲ ਜਵਾਬ ਦੇ ਕੇ ਮੁਸਕਰਾ ਪਿਆ। "ਬੂਅ ਨੀ ਕਿੱਡੇ ਤਿੱਖੇ ਜਵਾਕ ਐ।" ਪਾਰਵਤੀ ਦਾ ਮੂੰਹ ਇੱਕ ਵਾਰ ਫਿਰ ਅੱਡਿਆ ਰਹਿ ਗਿਆ। ਸ਼ਾਇਦ ਉਸ ਕੋਲ ਆਪਣੇ ਪੋਤਰੇ ਦੇ ਸਵਾਲ ਦਾ ਕੋਈ ਜਵਾਬ ਨਹੀਂ ਸੀ। o

# ਜ਼ਿੰਦਗੀ ਦੇ ਗੀਤ

ਬਲਦੇਵ ਸਿੰਘ ਆਜ਼ਾਦ

**ਸਵਰਗਾਂ ਦੀ ਸੀਟ**

ਸਤਿਸੰਗ ਵਿੱਚ ਬਾਬਾ ਜੀ ਕਹਿਣ ਲੱਗੇ,
ਜੀਵਨ ਬੰਦੇ ਦਾ ਤਾਂ ਨਾਸ਼ਵਾਨ ਹੈ ਜੀ।
ਭੁੱਖਾਂ ਦੁੱਖਾਂ ਦਾ ਬਹੁਤਾ ਨਾ ਤੁਸੀਂ ਸੋਚੋ,
ਭਲੀ ਆਪੇ ਕਰੂ ਭਗਵਾਨ ਹੈ ਜੀ।
ਪੱਲਾ ਸੋਚ ਦਾ ਫੜੋ ਨਾ ਕਦੇ ਭੁੱਲ ਕੇ,
ਸੋਚ ਸਮਝ ਬਾਹਲੀ ਭੈੜੀ ਬਾਨ ਹੈ ਜੀ।
ਸੀਟ ਸਵਰਗਾਂ ਦੀ ਸੀਟ ਉਸੇ ਦੀ ਬੁੱਕ ਹੋਵੇ,
ਦਿਲ ਖੋਲ ਕੇ ਕਰਦਾ ਜੋ ਦਾਨ ਹੈ ਜੀ।

**ਤਰਕਸ਼ੀਲਤਾ**

ਯਗ ਕੀਤਿਆਂ ਮੀਂਹ ਨੇ ਨਹੀਂ ਪੈਣਾ,
ਮੁਫਤ ਵਿੱਚ ਨਾ ਉੱਨ ਲਹਾਓ ਲੋਕੋ।
ਮੀਂਹ ਪਾਉਂਦੀਆਂ ਨੇ ਮਾਨਸੂਨ ਪੌਣਾਂ,
ਕਾਹਤੋਂ ਇੰਦਰ ਦੇ ਗੁਣ ਤੁਸੀਂ ਗਾਓ ਲੋਕੋ।
ਝੂਠੇ ਪੀਰ,ਵਲੀਆਂ ਤੇ ਔਲੀਆਂ ਤੋਂ,
ਨਾਲ ਸਮਝ ਦੇ ਪੱਲਾ ਬਚਾਓ ਲੋਕੋ।
ਖੁਸ਼ ਰਹਿਣਾ ਤਾਂ ਤਰਕ ਦੇ ਬਣੋ ਸਾਥੀ,
ਇਸ ਧਰਤ ਨੂੰ ਸਵਰਗ ਬਣਾਓ ਲੋਕੋ।

**ਵੱਗ**

ਭਗਤ ਜਨ ਇੱਕ ਇਉਂ ਫਰਮਾਉਣ ਲੱਗਾ,
ਆਓ ਆਤਮਾ ਨੂੰ ਲੋਕੋ 'ਤਾਂਹ ਚਾਈਏ।
ਦੁਨੀਆਂਦਾਰੀ ਦੇ ਛੱਡ ਕੇ ਸਭ ਧੰਦੇ,
ਰਲ ਬਾਬਿਆਂ ਦੇ ਆਪਾਂ ਗੀਤ ਗਾਈਏ।
ਬਾਈ ਘੁਣਤਰੀ ਟੋਕ ਕੇ ਕਹਿਣ ਲੱਗਾ,
ਅਸੀਂ ਦੱਸ ਭਾਈ ਕਿਹੜੇ ਖੂਹ ਜਾਈਏ।
ਪਿੰਡ ਪਿੰਡ ਹਨ ਸਾਧਾਂ ਦੇ ਵਗ ਫਿਰਦੇ,
ਕੀਹਦੇ ਕੀਹਦੇ ਚਰਨਾਂ ਨੂੰ ਹੱਥ ਲਾਈਏ।

**ਰਾਹੂ-ਕੇਤੂ**

ਵਹਿਮ ਮਨਾਂ 'ਚੋਂ ਆਖਰ ਤਾਂ ਨਿਕਲਣਗੇ ਹੀ,
ਜਿਹੜੇ ਬਾਬਿਆਂ ਨੇ ਥਾਂ ਥਾਂ ਕੇਰੇ।
ਨਰਕ ਸਵਰਗ ਦਾ ਚਿਰਾਂ ਤੋਂ ਭੈਅ ਪਾ ਕੇ,
ਕਿਰਤ ਲਾਲੋਆਂ ਦੀ ਖਾਈ ਜਾਣ ਡੇਰੇ।
ਭੂਤ 'ਕੈਪਟਨ' ਦੇ ਘਰੇ ਨਾ ਵੜਨ ਕਾਹਤੋਂ,
ਸਾਡੇ ਘਰੀਂ ਹੀ ਕਿਉਂ ਦਿੰਦੇ ਰਹਿਣ ਫੇਰੇ।
ਰਾਹੂ-ਕੇਤੂ ਦੇ ਪਰਦੇ ਨੂੰ ਫਾਸ਼ ਕਰਦੇ,
ਦਿਨ ਫਿਰਨਗੇ ਮਿੱਤਰਾ ਫੇਰ ਤੇਰੇ।

**ਸੇਵੀਆਂ**

ਡੇਰੇ ਵਿੱਚ ਬਹਿਜਾ ਬਣ ਕੇ ਸਾਧ ਮਿੱਤਰਾ,
ਝਾਂਸੇ ਲੋਕਾਂ ਨੂੰ ਸੁਰਗਾਂ ਦੇ ਲਾਈ ਚੱਲੀਂ।
ਮਸਲਾ ਸਮਝ ਦੇ ਵਿੱਚ ਜੇ ਨਾ ਆਵੇ,
ਸ਼ੈਅ ਓਪਰੀ ਕਹਿ ਕੇ ਲਟਕਾਈ ਚੱਲੀਂ।
ਚੁਸਤੀ ਨਾਲ ਝੂਠੇ ਟੇਵੇ ਲਾ ਲਾ ਕੇ,
ਬਿਜਨਸ ਆਪਣਾ ਖੂਬ ਚਮਕਾਈ ਚੱਲੀਂ।
ਡਾਕੇ ਮਾਰ ਕੇ ਲੋਕਾਂ ਦੀ ਕਿਰਤ ਉੱਤੇ,
ਵਿਹਲਾ ਬਹਿ ਕੇ ਸੇਵੀਆਂ ਖਾਈ ਚੱਲੀਂ।

**ਰੱਬ ਦਾ ਭਾਣਾ**

ਘੀਚੂ ਮੱਲ ਭਮੱਕੜ ਦੇ ਕਿਆ ਕਹਿਣੇ,
ਨੇਤਾ ਬਣਦਿਆਂ ਹੀ ਨਾਮ ਕਮਾ ਗਿਆ ਏ।
ਧੰਨ ਮਿਲਿਆ ਸੀ ਲੋਕ ਭਲਾਈ ਲਈ ਜੋ,
ਬੱਬਰ ਆਪਣੇ ਸਾਰਾ ਉਹ ਪਾ ਗਿਆ ਏ।
ਪੁੱਠੇ ਸਿੱਧੇ ਕੁਝ ਵਰਤ ਕੇ ਹੱਥ ਕੰਡੇ,
ਕੁਰਸੀ ਹਿਲਦੀ ਤਾਈਂ ਟਿਕਾ ਗਿਆ ਏ।
ਜਦੋਂ ਲੋਕਾਂ ਨੇ ਰੋਟੀ ਦੀ ਗੱਲ ਤੋਰੀ,
ਭਾਣਾ ਰੱਬ ਦਾ ਕਹਿ ਟਰਕਾ ਗਿਆ ਏ।

**ਰੋਟ**

ਪੁੱਛਾਂ ਦੇਂਦਿਆਂ ਦੇਂਦਿਆਂ ਸੰਤ ਉਚਰੇ,
ਸਾਰੀ ਗੱਲ ਤੇ ਗੌਰ ਫਰਮਾਓ ਬੱਚਾ।
ਘਰ 'ਚੋਂ ਦੁੱਖ ਦਲਿੱਦਰ ਭਜਾਉਣ ਦੇ ਲਈ,
ਸਾਡੇ ਦਿੱਤੇ ਤਵੀਤ ਗਲ ਪਾਓ ਬੱਚਾ।
ਟਾਈਫਾਈਡ ਹੋਵੇ ਤਾਂ ਉਸ ਨੂੰ ਕਹੋ ਮਾਤਾ,
ਹਥੌਲਾ ਸਾਡੇ ਤੋਂ ਨਿੱਤ ਪਵਾਓ ਬੱਚਾ।
ਥੋਡੇ ਘਰਾਂ ਵਿੱਚ ਰਹੂਗੀ ਤੰਦਰੁਸਤੀ,
ਲਾਲਾਂ ਵਾਲੇ ਦਾ ਰੋਟ ਪਕਾਓ ਬੱਚਾ।

**ਤਕਦੀਰ ਸਿਰਜੋ**

'ਨ੍ਹੇਰ ਅੰਧ ਵਿਸ਼ਵਾਸ਼ ਦਾ ਫੈਲਿਆ ਹੈ,
ਬਣਕੇ ਚਾਨਣ ਦੇ ਬੀਜ ਨਿਧੜਕ ਕਿਰਜੋ।
ਇਸ ਧਰਤ ਨੂੰ ਸਵਰਗ ਬਣਾਓ ਮਿੱਤਰੋ,
ਅਗਲੇ ਸਵਰਗ ਦੀ ਆਸ ਤੇ ਨਾ ਕਿਰਜੋ।
ਜਿੱਥੇ ਰੋਸ਼ਨੀ ਦੀ ਕਿਰਨ ਨਹੀਂ ਅੱਪੜੀ,
ਚਾਨਣ ਕਾਫਲਾ ਬਣਕੇ ਤੁਰੰਤ ਫਿਰਜੋ।
ਕਿਸਮਤ ਕਰਮਾਂ ਦੇ 'ਨ੍ਹੇਰ 'ਚੋਂ ਬਾਹਰ ਆਓ,
ਦਸਾਂ ਨਹੁੰਆਂ ਦੇ ਨਾਲ ਤਕਦੀਰ ਸਿਰਜੋ।

(ਨਵ ਪ੍ਰਕਾਸ਼ਿਤ ਪੁਸਤਕ 'ਜ਼ਿੰਦਗੀ ਦੇ ਗੀਤ' 'ਚੋਂ)





# ਤੇਰੇ ਹੁੰਦਿਆਂ ਮੈਂ ਕਿਉਂ ਨਹੀਂ

ਪਾਤੜਾਂ ਦੇ ਇਕ ਨਕਲੀ ਡਾਕਟਰ ਤੇ ਉਸ ਦੀ ਪਤਨੀ ਵੱਲੋਂ ਹਸਪਤਾਲ ਦੇ ਨਾਂ ਹੇਠ ਚਲਾਏ ਜਾ ਰਹੇ ਇਕ ਬੁੱਚੜਖਾਨੇ ਦੇ ਪਿਛਵਾੜੇ ਜ਼ਮੀਨਦੋਜ਼ ਪਖਾਨਿਆਂ ਦੀਆਂ ਖੂਹੀਆਂ ਵਿਚੋਂ ਸੈਂਕੜੇ ਮਾਦਾ ਭਰੂਣਾਂ ਦੀਆਂ ਹੱਡੀਆਂ ਮਿਲਣ ਦੀਆਂ ਖਬਰਾਂ ਨਾਲ ਹਰ ਸੂਝਵਾਨ ਇਨਸਾਨ ਸ਼ਰਮਸਾਰ ਤੇ ਦੁਖੀ ਹੋਇਆ ਹੈ। ਮਨੁੱਖੀ ਬਰਬਰਤਾ ਦੀ ਇਸ ਘਿਨਾਉਣੀ ਮਿਸਾਲ ਨੇ ਜ਼ਿੰਦਗੀ ਨੂੰ ਪਿਆਰ ਕਰਨ ਵਾਲੇ ਹਰ ਬਸ਼ਰ ਦਾ ਧਿਆਨ 'ਮਾਦਾ ਭਰੂਣ ਹੱਤਿਆ ਦੇ ਮਸਲੇ' ਤੇ ਕੇਂਦਰਿਤ ਕੀਤਾ ਹੈ। ਇਸ ਕਾਂਡ ਦੇ ਉਜਾਗਰ ਹੋਣ ਨਾਲ ਕੌਮੀ ਪੱਧਰ' ਤੇ ਇਸ ਸਮਾਜਿਕ ਲਾਹਣਤ ਨੂੰ ਖਤਮ ਕਰਨ ਲਈ ਉਪਰਾਲੇ ਕੀਤੇ ਜਾਣ ਦਾ ਸਬੱਬ ਬਣਦਾ ਨਜ਼ਰ ਆ ਰਿਹਾ ਹੈ। ਕੇਂਦਰੀ ਰਾਜ ਮੰਤਰੀ ਅਸ਼ਵਨੀ ਕੁਮਾਰ ਨੇ 'ਪਾਤੜਾਂ ਮਾਦਾ ਭਰੂਣ ਹੱਤਿਆ ਕਾਂਡ' ਦੇ ਹਵਾਲੇ ਨਾਲ ਪ੍ਰਧਾਨ ਮੰਤਰੀ ਮਨਮੋਹਨ ਸਿੰਘ ਨੂੰ ਇਕ ਖਤ ਲਿਖ ਕੇ ਇਸ ਲਾਹਣਤ ਨੂੰ ਖਤਮ ਕਰਨ ਲਈ ਰਾਸ਼ਟਰੀ ਪੱਧਰ' ਤੇ ਇਕ ਵਿਆਪਕ ਮੁਹਿੰਮ ਸ਼ੁਰੂ ਕਰਨ ਦੀ ਮੰਗ ਕੀਤੀ ਹੈ।

ਪਰ ਹੁਣ ਤਕ ਦਾ ਤਜਰਬਾ ਦੱਸਦਾ ਹੈ ਕਿ ਇਹ ਮਸਲਾ ਕੇਵਲ ਕਾਨੂੰਨ ਤੇ ਸਰਕਾਰੀ ਡੰਡੇ ਨਾਲ ਨਜਿੱਠਣ ਦਾ ਨਹੀਂ ਹੈ। ਭਰੂਣ ਦਾ ਲਿੰਗ ਟੈਸਟ ਕਰਨ ਵਿਰੁੱਧ ਪਹਿਲਾਂ ਹੀ ਇਕ ਕਾਨੂੰਨ ਬਣਿਆ ਹੋਇਆ ਹੈ ਪਰ ਇਸ ਦਾ ਅਸਰ ਸਿਰਫ ਏਨਾ ਹੀ ਹੋਇਆ ਹੈ ਕਿ ਇਨਸਾਨੀਅਤ ਤੋਂ ਗਿਰੇ ਜੋ ਡਾਕਟਰ ਪਹਿਲਾਂ ਆਪਣੇ ਕਲੀਨਿਕ ਦੇ ਬਾਹਰ ਮੁੰਡਾਂ ਜਾ ਕੁੜੀ ਦੇ ਬੋਰਡ ਲਾ ਕੇ ਸ਼ਰੇਆਮ ਇਹ 'ਪਾਪ' ਕਰਦੇ ਸਨ। ਹੁਣ ਉਨ੍ਹਾਂ ਨੇ ਇਹ ਧੰਦਾ ਅੰਦਰ ਖਾਤੇ ਕਰਨਾ ਸ਼ੁਰੂ ਕਰ ਦਿੱਤਾ ਹੈ। ਨਿਰਸੰਦੇਹ ਟਾਂਵੀ ਟਾਂਵੀ ਥਾਂ ਤੇ ਕੁਝ ਅਜਿਹੇ ਮਨੁੱਖ ਦੋਖੀ ਕਾਨੂੰਨ ਦੇ ਸ਼ਿਕੰਜੇ ਵਿੱਚ ਆਏ ਹਨ। ਪਰ ਗੁਰਦਿਆਂ, ਅੱਖਾਂ ਤੇ ਹੋਰ ਮਨੁੱਖੀ ਅੰਗਾਂ ਦੇ ਵਿਉਪਾਰੀ ਡਾਕਟਰਾਂ ਵਾਂਗ ਇਨ੍ਹਾਂ ਵਿੱਚੋਂ ਬਹੁਤੇ ਸਰਕਾਰੇ ਦਰਬਾਰੇ ਆਪਣੇ ਅਸਰ ਰਸੂਖ ਨਾਲ ਜਾਂ ਪੈਸੇ ਦੇ ਜ਼ੋਰ' ਤੇ ਬਚ ਜਾਂਦੇ ਰਹੇ ਹਨ। ਕੌੜੀ ਸਚਾਈ ਇਹ ਹੈ ਕਿ ਕਾਨੂੰਨੀ ਵਰਜ਼ਣਾਂ ਤੇ ਸਰਕਾਰ ਵੱਲੋਂ ਇਸ ਲਾਹਣਤ ਵਿਰੁੱਧ ਚਲਾਇਆ ਪ੍ਰਚਾਰ ਮੁਹਿੰਮਾਂ ਦੇ ਬਾਵਜੂਦ ਇਹ ਚੋਰੀ ਦਾ ਗੈਰ ਮਨੁੱਖੀ ਧੰਦਾ ਇੰਜ ਵੱਧ ਫੁਲ ਰਿਹਾ ਹੈ ਕਿ ਪਿੰਡਾਂ ਤੇ ਕਸਬਿਆਂ ਵਿੱਚ ਡਾਕਟਰੀ ਦੁਕਾਨਾਂ ਚਲਾ ਰਹੇ ਨਾਮਨਿਹਾਦ ਡਾਕਟਰ ਵੀ ਕਾਲਾ ਧਨ ਬਨਾਉਣ ਲਈ ਇਸ ਵਿੱਚ ਕੁੱਦ ਪਏ ਹਨ। ਇਸ ਦੀ ਉਘੜਵੀਂ ਮਿਸਾਲ ਪਾਤੜਾਂ ਕਾਂਡ ਹੈ। ਅਫ਼ਸੋਸ ਦੀ ਗੱਲ ਇਹ ਹੈ ਕਿ ਨਰ ਵਾਰਸ ਪੈਦਾ ਕਰਨ ਦੀ ਲਾਲਸਾ ਵਿੱਚ ਅੰਨ੍ਹੇ ਹੋਏ ਮਾਪੇ ਹੁਣ ਕੁੱਖ'ਚ ਕਤਲ ਕਰਵਾਉਣ ਲਈ ਡਾਕਟਰ ਦੀ ਡਿਗਰੀ ਜਾਂ ਕਲੀਨਿਕ ਦੇ ਪੱਧਰ ਨੂੰ ਅਹਿਮਤੀਅਤ ਨਹੀਂ ਦਿੰਦੇ ਸਗੋਂ ਡਾਕਟਰੀ ਦੇ ਪਵਿੱਤਰ ਪੇਸ਼ੇ ਦਾ ਨਕਾਬ ਪਾਈ ਫ਼ਿਰਦੇ ਗ਼ੈਰਸਮਾਜੀ ਅਨਸਰਾਂ ਨੂੰ ਹੀ ਆਪਣੀ ਧੀ ਦੇ ਕੁੱਖ ਵਿੱਚ ਕਤਲ ਕਰਨ ਦੀ ਸੁਪਾਰੀ ਦੇ ਰਹੇ ਹਨ। ਜਿਵੇਂ ਕਿ ਪਾਤੜਾਂ ਵਾਲੇ ਕਾਂਡ ਦੇ ਕੇਸ ਤੋਂ ਸਪਸ਼ਟ ਹੋਇਆ ਹੈ। ਅਸਲ ਵਿੱਚ ਇਸ ਸਮਾਜਕ ਬੁਰਾਈ ਦੇ ਕਰਨਧਾਰ ਅਜਿਹੇ ਮਾਪੇ ਹੀ ਹਨ। ਧੀਆਂ ਨੂੰ ਜੰਮਣ ਤੋਂ ਪਹਿਲਾਂ ਮਾਰਨ ਤੇ ਸਿਰਫ਼ ਪੁੱਤਰ ਹੀ ਪੈਦਾ ਕਰਨ ਦੀ ਇਨ੍ਹਾਂ ਦੀ ਗੈਰ ਮਾਨਵੀ ਖਾਹਿਸ਼ ਦਾ ਲਾਹਾ ਡਾਕਟਰੀ ਪੇਸ਼ੇ ਅੰਦਰ ਘੁਸੀਆਂ ਕਾਲੀਆਂ ਭੇਡਾਂ ਲੈਂਦੀਆਂ ਆ ਰਹੀਆਂ ਹਨ। ਅਜਿਹੇ ਕੁੜੀ ਮਾਰ ਮਾਪੇ ਆਪਣੇ ਮੰਤਵ ਨੂੰ ਪੂਰਾ ਕਰਨ ਲਈ ਨਵੇਂ ਤੋਂ ਨਵਾਂ ਢੰਗ ਤਰੀਕਾ ਅਪਣਾਉਣ ਲਈ ਕਿਸ ਹੱਦ ਤਕ ਜਾ ਸਕਦੇ ਹਨ, ਇਸ ਦੀ ਤਾਜ਼ਾ ਉਦਾਹਰਣ ਕੁਝ ਹਫ਼ਤੇ ਪਹਿਲਾਂ ਪ੍ਰਕਾਸ਼ਤ ਹੋਈਆਂ ਉਹ ਖਬਰਾਂ ਹਨ ਜਿਨ੍ਹਾਂ ਨੇ ਇਕ ਡਾਕਟਰੀ ਕਿੱਟ ਰਾਹੀਂ ਗਰਭਵਤੀ ਔਰਤ ਦੇ ਸਰੀਰਕ ਦਰੱਵਾਂ ਦੇ ਨਮੂਨੇ ਬਾਹਰਲੇ ਮੁਲਖਾਂ ਨੂੰ ਭੇਜ ਕੇ ਗਰਭ ਦੀ ਲਿੰਗ ਜਾਂਚ ਇੰਟਰਨੈਟ ਜ਼ਰੀਏ ਕਰਵਾਉਣ ਦੇ ਸਕੈਂਡਲ ਦਾ ਪਰਦਾਫ਼ਾਸ਼ ਕੀਤਾ ਸੀ। ਦੁੱਖ ਦੀ ਗੱਲ ਇਹ ਹੈ ਕਿ ਦੇਸ਼ ਦੇ ਕਾਨੂੰਨ ਨੂੰ ਤੋੜਨ ਵਾਲਾ ਮਾਦਾ ਭਰੂਣ ਹੱਤਿਆ ਦਾ ਇਹ ਢੰਗ ਅਪਣਾਉਣ ਵਾਲਿਆਂ ਵਿੱਚ ਅਨਪੜ੍ਹ ਪੇਂਡੂ ਨਹੀਂ, ਪੜ੍ਹੇ ਲਿਖੇ ਤੇ ਸ਼ਹਿਰੀ ਪਰਿਵਾਰ ਵੀ ਸ਼ਾਮਿਲ ਪਾਏ ਗਏ ਹਨ।

ਉਂਜ ਇਹ ਬੁਰਾਈ ਕੇਵਲ ਪੰਜਾਬੀ ਸਮਾਜ ਜਾਂ ਸਾਡੇ ਦੇਸ਼ ਦੇ ਦਿਹਾਂਤ ਤਕ ਹੀ ਸੀਮਤ ਨਹੀਂ ਹੈ, ਏਸ਼ੀਆ ਦੇ ਖੇਤੀ ਪ੍ਰਧਾਨ ਮੁਲਖਾਂ ਵਿੱਚੋਂ ਚੀਨ ਇਸ ਦੇ ਦੁਰਪ੍ਰਭਾਵ ਪਹਿਲਾਂ ਹੀ ਭੁਗਤ ਰਿਹਾ ਹੈ। ਪਿਛਲੇ ਦਿਨੀਂ ਛਪੀਆਂ ਖਬਰਾਂ ਅਨੁਸਾਰ ਚੀਨ ਦੇ ਕੁਝ ਸੂਬਿਆਂ ਵਿੱਚ ਅਗਲੇ ਦਹਾਕੇ ਵਿੱਚ ਮਰਦਾਂ ਦੇ ਮੁਕਾਬਲੇ ਔਰਤਾਂ ਦੀ ਦਰ ਏਨੀ ਘਟ ਜਾਏਗੀ ਕਿ ਬਹੁਤੇ ਮਰਦ ਛੜੇ ਰਹਿ ਜਾਣਗੇ। ਸਾਡੇ ਦੇਸ਼ ਦੀ ਵਸੋਂ ਮਾਹਿਰਾਂ ਦਾ ਵੀ ਕਹਿਣਾ ਕਿ ਜੇਕਰ ਇਸ ਬੁਰਾਈ ਨੂੰ ਨੱਥ ਨਾ ਪਾਈ ਗਈ ਤਾਂ ਪੰਜਾਬ ਵਿੱਚ ਵੀ ਇਹ ਭਾਣਾ ਅਗਲੇ ਦਹਾਕਿਆਂ ਵਿੱਚ ਵਾਪਰਨ ਵਾਲਾ ਹੈ। ਇਸ ਦੇ ਜੋ ਘਾਤਕ ਨਤੀਜੇ ਪਰਿਵਾਰਕ ਸਮਾਜਿਕ ਦੇ ਸਭਿਆਚਾਰਕ ਤੋਰ ਤੇ ਨਿਕਲਣਗੇ ਉਨ੍ਹਾਂ ਦੀ ਇਕ ਝਲਕ ਕੁਝ ਹਫ਼ਤੇ ਪਹਿਲਾਂ ਰਿਲੀਜ਼ ਹੋਈ ਹਿੰਦੀ ਫ਼ਿਲਮ ਵਿੱਚ ਦੇਖੀ ਜਾ ਸਕਦੀ ਹੈ। ਇਸ ਫ਼ਿਲਮ ਦੀ ਕਹਾਣੀ ਇਕ ਐਸੇ ਜਗੀਰੂ ਪਿੰਡ ਦੀ ਹੈ ਜਿਸ ਵਿੱਚ ਧੀਆਂ ਨੂੰ ਜੰਮਣ ਸਾਰ ਮਾਰ ਦੇਣ ਦੀ ਪ੍ਰਥਾ ਹੈ ਜਿਸ ਦੇ ਨਤੀਜੇ ਵਜੋਂ ਪਿੰਡ ਵਿੱਚ ਕੋਈ ਔਰਤ ਬਾਕੀ ਨਹੀਂ ਬਚਦੀ। ਸਮੇਂ ਦੇ ਫ਼ੇਰ ਨਾਲ ਵਿਆਹ ਰਾਹੀਂ ਜਦੋਂ ਇਕ ਔਰਤ ਦਾ ਦਾਖਲਾ ਇਸ ਔਰਤ ਪੱਖੋਂ ਥੁੜੇ ਪਿੰਡ

ਵਿੱਚ ਹੁੰਦਾ ਹੈ ਤਾਂ ਸਮਾਜਿਕ ਦੇ ਪਰਿਵਾਰਕ ਰਿਸ਼ਤੇ ਇਸ ਤਰ੍ਹਾਂ ਉਲਟ ਪੁਲਟ ਹੋ ਜਾਂਦੇ ਹਨ। ਕਿ ਪੂਰਾ ਪਿੰਡ ਅਰਾਜਕਤਾ ਦੀ ਪਕੜ ਵਿੱਚ ਆ ਜਾਂਦਾ ਹੈ।

ਇਸ ਮਸਲੇ ਦਾ ਇਕ ਵਚਿੱਤਰ ਪਹਿਲੂ ਇਹ ਵੀ ਹੈ ਕਿ ਕੁੱਖਾਂ ਦੇ ਇਨ੍ਹਾ ਕਤਲਾਂ ਲਈ ਉਕਸਾਉਣ, ਦਬਾਓ ਪਾਉਣ ਜਾਂ ਮਨਾਉਣ ਦਾ ਕੰਮ ਕਿਸੇ ਰੂਪ ਵਿੱਚ ਔਰਤਾਂ ਹੀ ਕਰਦੀਆਂ ਹਨ। ਨਿਰਸੰਦੇਹ ਇਸ ਲਈ ਔਰਤ ਮਨ ਦੀ ਜੁਗਾਂ ਤੋਂ ਮਰਦ ਦੁਆਰਾ ਕੀਤੀ ਗਈ ਸਮਾਜਿਕ ਪ੍ਰੋਗਰਾਮਿੰਗ ਜ਼ਿੰਮੇਵਾਰ ਹੈ ਪਰ ਇਸ ਸਾਰੇ ਘੋਰ ਹਨੇਰੇ ਵਿੱਚ ਕੁਝ ਆਸ ਦੀਆਂ ਕਿਰਨਾਂ ਵੀ ਚਮਕਣੀਆਂ ਸ਼ੁਰੂ ਹੋਈਆਂ ਹਨ। ਜਿਨ੍ਹਾਂ ਵਿੱਚੋਂ ਇਕ ਨਵੇਂ ਸ਼ਹਿਰ ਦੇ ਡੀ.ਸੀ. ਵੱਲੋਂ ਜਿਲ੍ਹੇ ਵਿੱਚ ਇਸ ਮੁੱਦੇ ਤੇ ਚਲਾਈ ਪ੍ਰੇਚਨਾ ਤੇ ਜਾਗ੍ਰਿਤ ਲਹਿਰ ਹੈ, ਜਿਸ ਦੇ ਸਿੱਟੇ ਬੇਹੱਦ ਉਤਾਸ਼ਹਜਨਕ ਰਹੇ ਹਨ।

ਗੱਲ ਨੂੰ ਖ਼ਤਮ ਕਰਨ ਲਈ ਪੰਜਾਬੀ ਕਵਿੱਤਰੀ ਸਿਮਰਤ ਗਗਨ ਦੀ ਨਵ ਪ੍ਰਕਾਸ਼ਿਤ ਪੁਸਤਕ 'ਤਸਬੀ' ਵਿੱਚੋਂ ਇਸ ਮੁੱਦੇ' ਤੇ ਕੇਂਦਰਿਤ ਇਕ ਕਵਿਤਾ ਦੇ ਕੁਝ ਅੰਸ਼ ਇੱਥੇ ਦੇਣੇ ਢੁਕਵੇਂ ਹੋਣਗੇ।

ਮਾਂ ਜਦੋਂ ਤੇਰੇ ਅੰਦਰ ਮੇਰੀ ਖ਼ੁਸ਼ਬੂ ਭਰੀ ਸੀ
ਤਾਂ ਤੂੰ ਹੀ ਸਭ ਤੋਂ ਪਹਿਲਾਂ ਡਰੀ ਸੀ
ਮੈਂ ਸਾਹ ਹੀ ਤਾਂ ਲੈ ਰਹੀ ਸੀ
ਮੈਂ ਸਾਹ ਹੀ ਤਾਂ ਲੈਣ ਚਾਹੁੰਦੀ ਸੀ
ਤੁਹਾਡੀ ਤਾਂ ਮਰਜ਼ੀ ਸੀ; ਮਜਬੂਰੀ ਨਹੀਂ ਸੀ
ਤੇਰੇ ਅੰਦਰਲੀ ਗੁਫ਼ਾ ਵਿੱਚ ਮੈਂ
ਜ਼ਿੰਦਗੀ ਦੇ ਲਈ
ਬੰਦਗੀ ਹੀ ਤਾਂ ਕਰਨੀ ਸੀ
ਹੌਲੀ ਹੌਲੀ ਸਿਰਜਣਾ ਸੀ
ਮੈਂ ਇੱਕ ਨਿੱਕਾ ਜਿਹਾ ਰਿਸ਼ਤਾ
ਸੁਣ ਤਾਂ ਲੈਂਦੀ ਇੱਕ ਵਾਰ
ਆਪਣੀ 'ਚੰਨੋ' ਦੀ ਆਹਟ
ਭਰ ਤਾਂ ਲੈਂਦੀ ਨਜ਼ਰਾਂ 'ਚ ਮੇਰੀ ਚਾਹਤ
ਮੈਂ ਤੇਰੇ ਪਿਛਲੇ ਜਨਮਾਂ ਦੀ ਕਮਾਈ ਸਾਂ
ਮੈਂ ਕਈ ਜੂਨਾਂ ਦਾ ਸਫ਼ਰ ਤੈਅ ਕਰਕੇ
ਤੇਰੇ ਲਈ ਹੀ ਤੇਰੀ ਕੁੱਖੇ ਆਈ ਸਾਂ
ਮੈਂ ਸਭ ਨੂੰ, ਤੇਰੇ ਹਾਸੇ ਤੇ ਹੰਝੂਆਂ ਦਾ
ਅਰਥ ਸਮਝਾਉਣਾ ਸੀ
ਤੇਰੀ ਜ਼ਿੰਦਗੀ ਦੇ ਹਰ ਦੁੱਖ ਦੁੱਖ ਨੂੰ
ਅਪਣਾਉਣਾ ਸੀ ਵੰਡਾਉਣਾ ਸੀ
ਬਾਬੁਲ ਦੀ ਪੱਗ ਨੂੰ ਹੋਰ ਵੀ
ਸ਼ੱਫਾਕ ਬਣਾਉਣਾ ਸੀ
ਦੋ ਗੁੱਡੀਆਂ ਲੈ ਕੇ ਖੇਡਦੀ ਰਹਿਣਾ ਸੀ
ਤੈਨੂੰ ਹਰ ਵੇਲੇ ਰੁੱਝੀ ਹੋਈ ਨੂੰ
ਬਸ ਪਿਆਰ ਨਾਲ ਵੇਖਦੀ ਰਹਿਣਾ ਸੀ
ਮੈਂ ਕਿਸੇ ਤੇ ਬੋਝ ਨਹੀਂ ਸੀ ਬਣਨਾ
ਆਪਣੇ ਪੈਰਾਂ 'ਤੇ ਖੜ੍ਹੀ ਹੋ ਕੇ
ਬਣਨਾ ਸੀ, ਤੁਹਾਡਾ ਹੀ ਸਹਾਰਾ
ਫਿਰ ਕਿਉਂ ਕੀਤਾ ਜੇ ਮੈਥੋਂ ਕਿਨਾਰਾ
ਮੈਂ ਮੁੰਡਾ ਬਣਦੀ ਤਾਂ ਵੀ ਬਾਪ ਕਰਕੇ
ਮੈਂ ਕੁੜੀ ਬਣੀ ਤਾਂ ਵੀ ਬਾਪ ਕਰਕੇ
ਤੇਰਾ ਤੇ ਕਸੂਰ ਨਹੀਂ ਸੀ, ਫਿਰ ਤੂੰ ਕਿਉਂ ਡਰੀ
ਅੜ ਜਾਂਦੀ, ਹੌਸਲਾ ਕਰਦੀ, ਮੈਨੂੰ ਸਾਂਭ ਲੈਂਦੀ
ਮੈਂ ਤੇਰੇ ਲਹੂ ਮਾਸ ਵਿੱਚ ਗੁੱਝੀ
ਬੱਸ ਇੱਕ ਬੁਝਾਰਤ ਬਣ ਕੇ ਰਹਿ ਗਈ
ਜੋ ਕਿਸੇ ਨੇ ਨਹੀਂ ਬੁੱਝੀ
ਆਪਣੀ ਕੁੱਖੋਂ ਕੇਰ ਕੇ, ਮੈਥੋਂ ਨਜ਼ਰਾਂ ਫੇਰ ਕੇ
ਖ਼ੁਸ਼ ਤਾਂ ਤੂੰ ਵੀ ਨਹੀਂ
ਪਰ ਇੱਕ ਗੱਲ ਦਾ ਜਵਾਬ ਤਾਂ ਦਈਂ
ਜੇ ਦਾਦੀ ਨਾ ਹੁੰਦੀ
ਤਾਂ ਮੇਰਾ ਬਾਪੂ ਵੀ ਨਾ ਹੁੰਦਾ
ਜੇ ਨਾਨੀ ਨਾ ਹੁੰਦੀ
ਤਾਂ ਮਾਂ ਤੂੰ ਵੀ ਨਾ ਹੁੰਦੀ
ਪਰ ਤੇਰੇ ਹੁੰਦਿਆਂ
ਮੈਂ ਕਿਉ ਨਹੀਂ
ਇਸ ਗੱਲ ਦਾ ਜਵਾਬ ਤਾਂ ਦਈਂ...

ਸਿੱਧੂ ਦਮਦਮੀ, ਪੰਜਾਬੀ ਟ੍ਰਿਬਿਊਨ

## ਮਿੰਨੀ ਕਹਾਣੀ — ਅੰਨ੍ਹੇ

**ਅਮਨਪਾਲ ਕੌਰ**

ਉਨ੍ਹਾਂ ਦੇ ਪਰਿਵਾਰ ਨੂੰ ਪਿੰਡ ਵਿੱਚ ਬੜਾ ਅਗਾਂਹਵਧੂ ਪਰਿਵਾਰ ਸਮਝਿਆ ਜਾਂਦਾ ਸੀ। ਆਪਣੇ ਇਕਲੌਤੇ ਅਤੇ ਪੜ੍ਹੇ ਲਿਖੇ ਪੁੱਤਰ ਦੇ ਵਿਆਹ ਲਈ ਉਹਨਾ ਯੋਗ ਲੜਕੀ ਦੀ ਬਹੁਤ ਤਲਾਸ਼ ਕੀਤੀ ਪਰ ਕਿਧਰੋਂ ਵੀ ਚੰਗਾ ਰਿਸ਼ਤਾ ਨਹੀਂ ਸੀ ਮਿਲ ਰਿਹਾ। ਆਖਰ ਇੱਕ ਅਧਿਆਪਕ ਲੱਗੀ ਲੜਕੀ ਦੀ ਦੱਸ ਪਈ ਤਾਂ ਮੁੱਢਲੀ ਗੱਲਬਾਤ ਤੋਂ ਬਾਅਦ ਉਹਨਾਂ ਵੇਖ ਵਿਖਾਈ ਦਾ ਕੰਮ ਵੀ ਨਿਪਟਾ ਲਿਆ। ਗੱਲ ਸਿਰੇ ਲੱਗਣ ਤੋਂ ਪਹਿਲਾਂ ਲੜਕੇ ਦਾ ਸਾਇੰਸ ਅਧਿਆਪਕ ਵਜੋਂ ਸੇਵਾ ਮੁਕਤ ਹੋਇਆ ਬਾਪ ਕਹਿਣ ਲੱਗਾ, "ਰਿਸ਼ਤਾ ਤੈਅ ਕਰਨ ਤੋਂ ਪਹਿਲਾਂ ਤੁਸੀਂ ਸਾਨੂੰ ਲੜਕੀ ਦੀ ਜਨਮ ਕੁੰਡਲੀ ਜਰੂਰ ਲਿਆ ਦਿਉ, ਅਸੀਂ ਪੰਡਿਤ ਜੀ ਨੂੰ ਦਿਖਾਉਣੀ ਹੈ।" ਇਹ ਸੁਣ ਕੇ ਕੁੜੀ ਵਾਲੇ ਇੱਕ ਦੂਜੇ ਦੇ ਮੂੰਹ ਵੱਲ ਤੱਕਣ ਲੱਗੇ।



ਸਾਡੇ ਵਿਗਿਆਨੀ

# ਪੀ. ਸੀ. ਮਹਾਲਨੋਬੀਸ

ਬਹੁਤੇ ਮੰਜੇ ਮਿਆਰੀ ਲੰਮਾਈ ਦੇ ਹੁੰਦੇ ਹਨ। ਖਾਸ ਕਰਕੇ ਜੋ ਹੋਸਟਲਾਂ ਦੇ ਬਹੁ ਵਿਦਿਆਰਥੀ ਕਮਰਿਆਂ ਵਿੱਚ ਦਿੱਤੇ ਜਾਂਦੇ ਹਨ। ਸਿੱਟਾ ਇਹ ਹੁੰਦਾ ਹੈ ਕਿ ਜਿਹੜੇ ਲੋਕ ਬਹੁਤ ਹੀ ਲੰਮੇ ਹੁੰਦੇ ਹਨ, ਉਹਨਾਂ ਨੂੰ ਜਾਂ ਤਾਂ ਗੁੱਛਾ ਮੁੱਛਾ ਹੋ ਕੇ ਸੌਣ ਦੀ ਆਦਤ ਪਾਉਣੀ ਪੈਂਦੀ ਹੈ ਜਾਂ ਆਪਣੇ ਪੈਰ ਮੰਜੇ ਦੀ ਚੁਗਾਠ ਤੋਂ ਬਾਹਰ ਲਟਕਦੇ ਛੱਡਣੇ ਪੈਂਦੇ ਹਨ। ਆਮ ਤੌਰ ਤੇ ਉੱਤੇ ਕੋਈ ਵੀ ਕਿਸੇ ਹੋਰ ਨੂੰ ਅਜਿਹੇ ਲੋਕਾਂ ਦੀ ਇਸ ਉਲਝਣ ਦਾ ਦੋਸ਼ੀ ਠਹਿਰਾਉਣ ਬਾਰੇ ਨਹੀਂ ਸੋਚ ਸਕਦਾ। ਪਰ ਰਬਿੰਦਰਨਾਥ ਟੈਗੋਰ ਦੀ ਸਥਾਪਿਤ ਕੀਤੀ ਯੂਨੀਵਰਸਿਟੀ, ਸ਼ਾਂਤੀ ਨਿਕੇਤਨ ਵਿਖੇ ਅਜਿਹੇ ਵਿਦਿਆਰਥੀ ਯਕੀਨ ਨਾਲ ਕਿਹਾ ਕਰਦੇ ਸਨ ਕਿ ਉਹਨਾਂ ਦੀ ਨੀਂਦ ਗੁਆਉਣ ਦਾ ਜਿਮੇਂਵਾਰ ਕੌਣ ਹੈ। ਇਹ ਸੀ ਪ੍ਰਸ਼ਾਂਤ ਚੰਦਰ ਮਹਾਲਨੋਬੀਸ ਜਿਸਨੂੰ ਅੰਕੜਿਆਂ ਦਾ ਸਨਕ ਸੀ। ਸਮਝਿਆ ਜਾਂਦਾ ਸੀ ਕਿ ਉਹਨੇ ਵਿਦਿਆਰਥੀ ਦੀ ਔਸਤ ਉਚਾਈ ਕੱਢੀ ਹੋਵੇਗੀ ਅਤੇ ਉਸ ਲੰਮਾਈ ਅਨੁਸਾਰ ਮੰਜੇ ਬਣਵਾ ਦਿੱਤੇ ਹੋਣਗੇ।

ਮਹਾਲਨੋਬੀਸ ਜਿਥੇ ਕਿਤੇ ਵੀ ਜਾਂਦਾ ਸੀ, ਉਥੇ ਹੀ ਅਜਿਹੇ ਟੋਟਕੇ ਉਹਦੇ ਨਾਂ ਨਾਲ ਜੁੜ ਜਾਂਦੇ ਸਨ। ਭਾਰਤ ਤਾਂ ਕੀ, ਉਸ ਸਮੇਂ ਸੰਸਾਰ ਵਿੱਚ ਥੋੜੇ ਜਿਹੇ ਲੋਕ ਹੀ ਅੰਕੜਾ ਵਿਗਿਆਨ ਅਤੇ ਉਹਦਾ ਮਹੱਤਵ ਸਮਝਦੇ ਸਨ ਤੇ ਮਹਾਲਨੋਬੀਸ ਨੂੰ ਝੱਲਾ ਸਮਝਿਆ ਜਾਂਦਾ ਸੀ। ਪਰ, ਜਿਵੇਂ ਮਾਰਕ ਟਵੇਨ ਨੇ ਕਿਹਾ ਸੀ, "ਜਦੋਂ ਤੱਕ ਕੋਈ ਨਵਾਂ ਵਿਚਾਰ ਸਫਲ ਨਾ ਹੋ ਜਾਵੇ, ਅਜਿਹੇ ਵਿਚਾਰ ਵਾਲਾ ਆਦਮੀ ਝੱਲਾ ਹੀ ਹੁੰਦਾ ਹੈ।"

ਮਹਾਲਨੋਬੀਸ ਦਾ ਵਿਚਾਰ ਅੰਤ ਨੂੰ ਸਫਲ ਹੋਇਆ। ਉਹ ਪਹਿਲਾ ਭਾਰਤੀ ਅੰਕੜਾ ਵਿਗਿਆਨੀ ਸੀ ਜਿਸਨੇ ਸੰਸਾਰ ਭਰ ਵਿੱਚ ਮਾਨਤਾ ਪ੍ਰਾਪਤ ਕੀਤੀ। ਅਸਲ ਵਿੱਚ ਭਾਰਤ ਵਿੱਚ ਅੰਕੜਾ ਵਿਗਿਆਨ ਦਾ ਇਤਿਹਾਸ ਤਾਂ ਮਹਾਲਨੋਬੀਸ ਦਾ ਜੀਵਨ ਇਤਿਹਾਸ ਹੀ ਹੈ। ਪਰ ਮਹਾਲਨੋਬੀਸ ਦਾ ਅੰਕੜਾ ਵਿਗਿਆਨੀ ਬਣਨਾ ਇੱਕ ਸਬੱਬ ਹੀ ਸੀ। ਉਹ ਲੰਡਨ ਵਿੱਚ ਕਿੰਗਜ਼ ਕਾਲਜ ਦੀ ਲਾਇਬਰੇਰੀ ਵਿਚੋਂ ਪੁਸਤਕਾਂ ਛਾਂਟ ਰਿਹਾ ਸੀ। ਉਥੇ ਉਹ ਗਣਿਤ ਦਾ ਵਿਦਿਆਰਥੀ ਸੀ। ਸਬੱਬ ਨਾਲ ਉਹਦਾ ਅਧਿਆਪਕ, ਡਬਲਿਊ. ਐਚ. ਮੈਕਾਲੇ ਵੀ ਉੱਥੇ ਆ ਗਿਆ। ਉਹਨੇ ਸੁਝਾਅ ਦਿੱਤਾ ਕਿ ਬਾਇਉਮੀਟਰਿਕਾ ਐਂਡ ਬਾਇਉਮੀਟਰਿਕ ਟੇਬਲਜ਼ ਦਾ ਨਵਾਂ ਅੰਕ ਸ਼ਾਇਦ ਉਹਨੂੰ ਦਿਲਚਸਪ ਲੱਗੇ। ਇਹ ਪੜ੍ਹ ਕੇ ਮਹਾਲਨੋਬੀਸ ਏਨਾਂ ਪ੍ਰਭਾਵਿਤ ਹੋਇਆ ਕਿ ਛੁੱਟੀਆਂ ਵਿੱਚ ਭਾਰਤ ਆਉਣ ਸਮੇਂ ਉਹ ਇਸ ਰਸਾਲੇ ਦੇ ਕਈ ਅੰਕ ਲੈ ਆਇਆ।

1915 ਦੀ ਗੱਲ ਹੈ ਪਹਿਲਾ ਵਿਸ਼ਵ ਯੁੱਧ ਪੂਰੀ ਤਰ੍ਹਾਂ ਭੜਕਿਆ ਹੋਇਆ ਸੀ। ਮਹਾਲਨੋਬੀਸ ਨੇ ਫੈਸਲਾ ਕੀਤਾ ਕਿ ਉਹ ਵਾਪਸ ਲੰਡਨ ਨਹੀਂ ਜਾਵੇਗਾ। ਉਹਨੇ ਬੀ. ਐਸ. ਸੀ. ਕਰ ਲਈ ਸੀ। ਉਹ ਕਲਕੱਤਾ ਦੇ ਪ੍ਰੈਜ਼ੀਡੈਂਸੀ ਕਾਲਜ ਵਿੱਚ ਭੌਤਿਕ ਵਿਗਿਆਨ ਦਾ ਲੈਕਚਰਾਰ ਲੱਗ ਗਿਆ। ਆਪਣੇ ਵਿਹਲੇ ਸਮੇਂ ਵਿੱਚ ਉਹ ਭੌਤਿਕ ਵਿਗਿਆਨ ਦੀ ਘੋਖ ਕਰਦਾ ਰਿਹਾ। ਕਈ ਲੋਕ ਸਮਝਦੇ ਸਨ ਕਿ ਉਹ ਆਪਣਾ ਸਮਾਂ ਐਵੇਂ ਗੁਆ ਰਿਹਾ ਹੈ। ਪਰ ਰਾਬਿੰਦਰਨਾਥ ਟੈਗੋਰ, ਜੋ ਉਹਨੂੰ ਬਾਲਪਨ ਤੋਂ ਜਾਣਦਾ ਸੀ, ਬਰਜੇਂਦਰਨਾਥ ਸੀਲ, ਜੋ ਕਲਕੱਤਾ ਯੂਨੀਵਰਸਿਟੀ ਵਿਖੇ ਦਰਸ਼ਨ ਸ਼ਾਸਤਰ ਦਾ ਪ੍ਰੋਫੈਸਰ ਸੀ, ਅਤੇ ਸਰ ਨੀਲਰਤਨ ਸਰਕਾਰ ਜੋ ਉਹਦਾ ਮਾਮਾ ਸੀ, ਉਹਦਾ ਉਤਸ਼ਾਹ ਵਧਾਉਂਦੇ ਰਹੇ। ਸੀਲ ਤਾਂ ਮਹਾਲਨੋਬੀਸ ਦੇ ਅੰਕੜਾ ਵਿਗਿਆਨਕ ਅਧਿਐਨ ਵਿੱਚ ਜ਼ਾਤੀ ਦਿਲਚਸਪੀ ਲੈਂਦਾ ਸੀ। ਉਹਨੇ ਭਵਿੱਖਬਾਣੀ ਕੀਤੀ ਕਿ ਇਕ ਦਿਨ ਅੰਕੜਾ ਵਿਗਿਆਨ ਇੱਕ ਮੂਲ ਵਿਗਿਆਨਕ ਔਜ਼ਾਰ ਬਣ ਜਾਵੇਗਾ।

ਅੰਕੜਾ ਵਿਗਿਆਨ ਅਜਿਹਾ ਵਿਸ਼ਾ ਹੈ ਜਿਸਦਾ ਸਬੰਧ ਅੰਕਾਂ ਨਾਲ ਹੈ। ਇਹਨਾਂ ਅੰਕਾਂ ਦਾ ਇੱਕ ਦੂਜੇ ਨਾਲ ਨਾਤਾ ਵੀ ਹੋ ਸਕਦਾ ਹੈ ਅਤੇ ਉਹ ਵੱਖ ਵੱਖ ਅੰਕੜਾ ਵਿਗਿਆਨਕ ਢੰਗ ਵਰਤਦਿਆਂ ਅੰਕਾਂ ਤੋਂ ਕੋਈ ਸਿੱਟਾ ਜਾਂ ਸਿੱਟੇ ਪ੍ਰਾਪਤ ਕੀਤੇ ਜਾ ਸਕਦੇ। ਜਦੋਂ 1971 ਵਿੱਚ ਸੀਲ ਨੇ ਕਲਕੱਤਾ ਯੂਨੀਵਰਸਿਟੀ ਦੇ ਇਮਤਿਹਾਨੀ ਪ੍ਰਬੰਧ ਦੀ ਘੋਖ ਕਰਨੀ ਚਾਹੀ, ਉਹਨੇ ਮਹਾਲਨੋਬੀਸ ਦੀ ਸਲਾਹ ਲਈ। ਇਮਤਿਹਾਨੀ ਪ੍ਰਬੰਧ ਦਾ ਭਾਵ ਅਨੇਕ ਪ੍ਰਸ਼ਨ ਪੱਤਰ, ਪ੍ਰਸ਼ਨ, ਵਿਦਿਆਰਥੀ, ਅਧਿਆਪਕ ਹੁੰਦਾ ਹੈ। ਮਹਾਲਨੋਬੀਸ ਨੇ ਇਹ ਅੰਕੜੇ ਬੜੀ ਹੁਸ਼ਿਆਰੀ ਨਾਲ ਨਿਬੇੜੇ ਅਤੇ ਅਜਿਹੀਆਂ ਸਿਫਾਰਸ਼ਾਂ ਪੇਸ਼ ਕੀਤੀਆਂ ਜਿਨ੍ਹਾਂ ਨੇ ਇਸ ਪ੍ਰਬੰਧ ਵਿੱਚ ਤਬਦੀਲੀਆਂ ਲਿਆਂਦੀਆਂ।

ਇਸ ਯਤਨ ਵਿੱਚ ਮਿਲੀ ਸਫਲਤਾ ਨੇ ਉਹਨੂੰ ਮਾਨਵ ਵਿਕਾਸ ਵਿਗਿਆਨ, ਮਹਾਂਮਾਰੀਆਂ, ਜਨਸੰਖਿਆ ਅਤੇ ਰੁੱਤ ਵਿਗਿਆਨ ਜਿਹੇ ਵਿਸ਼ਿਆ ਨਾਲ ਸੰਬੰਧਿਤ ਸਮੱਸਿਆਵਾਂ ਹੱਥ ਲੈਣ ਲਈ ਪ੍ਰੇਰਿਆ। ਇਹਨਾਂ ਸਭਨਾ ਦਾ ਸਬੰਧ ਵੀ ਅੰਕੜਿਆਂ ਨਾਲ ਹੀ ਸੀ। ਉਦਾਹਰਨ ਵਜੋਂ, ਪਹਿਲਾਂ ਕਿਸੇ ਇਲਾਕੇ ਵਿੱਚ ਵੱਖ ਵੱਖ ਸਥਾਨਾਂ ਉੱਤੇ ਤਾਪਮਾਨ, ਦਬਾਅ, ਸਿੱਲ੍ਹ ਆਦਿ ਨਾਪੇ ਜਾਂਦੇ ਹਨ ਅਤੇ ਫ਼ੇਰ ਉਸ ਇਲਾਕੇ ਦੇ ਮੌਸਮ ਦਾ ਅਗੇਤਾ ਅਨੁਮਾਨ ਲਾਉਣ ਲਈ ਉਹਨਾਂ ਤੋਂ ਅੰਕੜਾ ਵਿਗਿਆਨਕ ਵਿਧੀ ਨਾਲ ਸਿੱਟੇ ਕੱਢੇ ਜਾਂਦੇ ਹਨ।

ਉਹਦੀਆਂ ਸਫਲਤਾਵਾਂ ਤੋਂ ਪ੍ਰਭਾਵਿਤ ਹੋ ਕੇ ਵੱਖ ਵੱਖ ਸੰਸਥਾਵਾਂ ਨੇ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਮਹਾਲਨੋਬੀਸ ਦੀ ਸਲਾਹ ਲੈਣੀ ਸ਼ੁਰੂ ਕਰ ਦਿੱਤੀ। ਉਦਾਹਰਨ

ਵਜੋਂ, 1922 ਵਿੱਚ ਇੰਜਨੀਅਰਾਂ ਨੇ ਕਿਹਾ ਕਿ ਉੱਤਰੀ ਬੰਗਾਲ ਵਿੱਚ ਤਬਾਹੀ ਮਚਾਉਣ ਵਾਲਾ ਭਿਆਨਕ ਹੜ੍ਹ ਦਰਿਆਵਾਂ ਦੇ ਥੱਲੇ ਉੱਚੇ ਹੋ ਜਾਣ ਕਾਰਨ ਆਇਆ ਸੀ। ਉਹਨਾ ਨੇ ਸਰਕਾਰ ਨੂੰ ਸਲਾਹ ਦਿੱਤੀ ਕਿ ਹੜ੍ਹਾਂ ਉੱਤੇ ਕਾਬੂ ਪਾਉਣ ਲਈ ਦਰਿਆਵਾਂ ਦੇ ਕੰਢੇ ਉੱਚੇ ਕੀਤੇ ਜਾਣ। ਮਹਾਲਨੋਬੀਸ ਦੀ ਸਲਾਹ ਲਈ ਗਈ। ਬੀਤੇ 50 ਸਾਲਾਂ ਦੇ ਮੀਂਹ ਅਤੇ ਹੜ੍ਹਾਂ ਦੇ ਅੰਕੜੇ ਲੈਕੇ ਉਹ ਵੱਖਰੇ ਸਿੱਟੇ ਤੇ ਪੁੱਜਿਆ। ਉਹਨੇ ਅਧਿਕਾਰੀਆਂ ਨੂੰ ਦੱਸਿਆ ਕਿ ਦਰਿਆਵਾਂ ਦੇ ਨਿਰਵਿਘਣ ਵਹਿਣ ਲਈ ਇੱਕੋ ਇੱਕ ਜ਼ਰੂਰਤ ਚੰਗੇਰੀ ਜਲ ਨਿਕਾਸ ਪ੍ਰਣਾਲੀ ਹੈ। ਜਦੋਂ ਉਹਦੀ ਸਲਾਹ ਅਮਲ ਵਿੱਚ ਲਿਆਂਦੀ ਗਈ, ਉਹ ਕਾਰਗਰ ਸਿੱਧ ਹੋਈ। ਅੰਕੜਿਆਂ ਨੇ ਆਪਣਾ ਕਮਾਲ ਦਿਖਾ ਦਿੱਤਾ ਸੀ। ਉਹਨੇ ਉੜੀਸਾ ਵਿਚਲੇ ਹੜ੍ਹਾਂ ਦਾ ਅਜਿਹਾ ਹੀ ਅਧਿਐਨ ਕੀਤਾ। ਹੀਰਾਕੁੰਡ ਜਲ ਬਿਜਲਈ ਪ੍ਰਾਜੈਕਟ ਵੀ ਉਹਦੇ ਅੰਕੜਾ ਵਿਗਿਆਨਕ ਅਧਿਐਨਾਂ ਉੱਤੇ ਹੀ ਅਧਾਰਿਤ ਹੈ ਅਤੇ ਦਮੋਦਰ ਘਾਟੀ ਬਹੁਮੰਤਵੀ ਜਲ ਬਿਜਲਈ ਪ੍ਰਾਜੈਕਟ ਵੀ। ਭਾਰਤ ਦੇ ਆਜ਼ਾਦ ਹੋਣ ਮਗਰੋਂ ਦੇਸ਼ ਨੂੰ ਤਰੱਕੀ ਲਈ ਅਨੇਕ ਸਕੀਮਾਂ ਸ਼ੁਰੂ ਕਰਨੀਆਂ ਪਈਆਂ। ਇਥੇ ਅੰਕੜਿਆਂ ਦੀ ਹੀ ਭੂਮਿਕਾ ਸੀ ਅਤੇ ਮਹਾਲਨੋਬੀਸ ਤੋਂ ਸਲਾਹ ਮੰਗ ਗਈ। 1958 ਵਿੱਚ ਉਹਨੇ ਆਪਣੇ ਕੌਮੀ ਸੈਂਪਲ ਸਰਵੇਖਣ ਸ਼ੁਰੂ ਕੀਤੇ। ਸੈਂਪਲ ਸਰਵੇਖਣ ਦਾ ਭਾਵ ਕਿਸੇ ਸਥਿਤੀ ਦਾ ਅੰਦਾਜ਼ਾ ਉਹਦੇ ਇੱਕ ਭਾਗ ਦੇ ਅਧਿਐਨ ਰਾਹੀਂ ਲਾਉਣਾ ਹੁੰਦਾ ਹੈ। ਇਹ ਭਾਗ ਸਮੁੱਚੀ ਸਥਿਤੀ ਦੀ ਪ੍ਰਤੀਨਿਧਤਾ ਕਰਦਾ ਹੈ। ਉਹਦੀਆਂ ਕਈ ਤਜਵੀਜ਼ਾਂ ਦੂਜੀ ਪੰਜ ਸਾਲਾ ਵਿਉਂਤ ਵਿੱਚ ਸ਼ਾਮਲ ਕੀਤੀਆਂ ਗਈਆਂ। ਅੰਤ ਨੂੰ ਮਹਾਲਨੋਬੀਸ ਦਾ ਸੁਫਨਾ ਪੂਰਾ ਹੋ ਗਿਆ। ਅੰਕੜਾ ਵਿਗਿਆਨ ਨਾ ਕੇਵਲ ਕੁਝ ਯੂਨੀਵਰਸਿਟੀਆਂ ਵਿੱਚ ਇੱਕ ਵਿਸ਼ੇਸ਼ ਵਿਸ਼ੇ ਵਜੋਂ ਹੀ ਪੜ੍ਹਾਇਆ ਜਾਣ ਲੱਗਿਆ, ਸਗੋਂ ਉਹ ਦੇਸ਼ ਦੀ ਤਰੱਕੀ ਵਿੱਚ ਹੀ ਸਹਾਈ ਹੋਣ ਲੱਗਿਆ। ਇਸ ਦੌਰਾਨ ਉਹਨੇ ਕਲਕੱਤਾ ਵਿਖੇ ਇੰਡੀਅਨ ਸਟੈਟਿਸਟੀਕਲ ਰੀਸਰਚ ਇੰਸਟੀਚਿਊਟ ਦੀ ਨੀਂਹ ਰੱਖ ਦਿੱਤੀ ਸੀ। ਇਸ ਸੰਸਥਾ ਦੀਆਂ ਸ਼ਾਖਾਂ ਅੱਜ ਸਾਰੇ ਦੇਸ਼ ਵਿੱਚ ਹਨ ਅਤੇ ਇਹ ਕੌਮੀ ਸੈਂਪਲ ਸਰਵੇਖਣ ਕਰਦੀ ਹੈ। ਇਹਨੇ ਥੋੜੇ ਜਿਹੇ ਸਮੇਂ ਵਿੱਚ ਹੀ ਕੌਮਾਂਤਰੀ ਪ੍ਰਸਿੱਧੀ ਪ੍ਰਾਪਤ ਕਰ ਲਈ ਹੈ। ਅੰਕੜਾ ਵਿਗਿਆਨ ਵਿੱਚ ਮਹਾਲਨੋਬੀਸ ਦੀ ਦੇਣ ਭਾਰੀ ਮਹੱਤਵ ਵਾਲੀ ਹੈ। ਉਹਦੇ ਕਈ ਨਿਰਣੇ ਪਾਠ ਪੁਸਤਕਾਂ ਵਿੱਚ ਸਥਾਨ ਪ੍ਰਾਪਤ ਕਰ ਚੁੱਕੇ ਹਨ। "ਮਹਾਲਨੋਬੀਸ ਡਿਸਟੈਂਸ" ਅਤੇ "ਫ਼ਰੈਕਟਾਈਲ ਗਰਾਫ਼ੀਕਲ ਐਨੈਲਸਿਜ਼" ਜਿਹੇ ਉਸ ਵੱਲੋਂ ਤਿਆਰ ਕੀਤੇ ਗਏ ਸਾਧਨ ਵਿਸ਼ਾਲ ਪੈਮਾਨੇ ਉੱਤੇ ਵਰਤੇ ਜਾ ਰਹੇ ਹਨ। ਉਹਦੇ ਕੰਮ ਦੀ ਮੌਲਕਤਾ ਕਾਰਨ 1945 ਵਿੱਚ ਉਹਨੂੰ ਰਾਇਲ ਸੁਸਾਇਟੀ ਦਾ ਫ਼ੈਲੋ ਚੁਣਿਆ ਗਿਆ। ਉਹ 79 ਸਾਲ ਦੀ ਉਮਰ ਵਿੱਚ 1972 ਵਿੱਚ ਪੂਰਾ ਹੋ ਗਿਆ। 0

## ਭੋਲੇ ਬਾਬੇ ਦੀ ਹਾਰ

ਪੰਜਾਬ ਦੇ ਹਰ ਕੋਨੇ ਵਿੱਚ ਵਿਗਿਆਨਕ ਵਿਚਾਰਾਂ ਦੇ ਪਾਸਾਰ ਦੇ ਬਾਵਜੂਦ ਸਾਧ ਸਿਆਣਿਆਂ ਤੇ ਤਾਂਤਰਿਕਾਂ ਦੀਆਂ ਅੰਧ ਵਿਸ਼ਵਾਸ਼ਾਂ ਦੀਆਂ ਦੁਕਾਨਾਂ ਸ਼ਰੇਆਮ ਚੱਲ ਰਹੀਆਂ ਹਨ। ਜਿੱਥੇ ਉਹ ਭੋਲੇ ਭਾਲੇ ਤੇ ਲਾਈਲੱਗ ਲੋਕਾਂ ਨੂੰ ਵਹਿਮਾਂ ਭਰਮਾਂ ਦੇ ਜੰਜਾਲ ਵਿੱਚ ਫਸਾ ਕੇ ਉਹਨਾਂ ਦੀ ਮਾਨਸਿਕ,ਸਰੀਰਕ ਤੇ ਆਰਥਿਕ ਲੁੱਟ ਕਰਨ ਦੇ ਨਾਲ ਨਾਲ ਅਨੇਕਾਂ ਸਮਾਜਿਕ ਵਿਗਾੜ ਵੀ ਪੈਦਾ ਕਰਦੇ ਹਨ ਪ੍ਰੰਤੂ ਤਰਕ ਨਾਲ ਸਾਹਮਣਾ ਹੋਣ ਤੇ ਅਜਿਹੇ ਠੱਗਾਂ ਦੀ ਅਸਲੀਅਤ ਜੱਗ ਜਾਹਿਰ ਹੋ ਜਾਂਦੀ ਹੈ। ਜ਼ਿਲਾ ਸੰਗਰੂਰ ਦੇ ਕਸਬਾ ਸੰਦੌੜ ਵਿਚ ਕੁਲਦੀਪ ਸਿੰਘ ਉਰਫ ਭੋਲਾ ਨਾਮ ਦਾ ਤਾਂਤਰਿਕ ਬਾਬਾ ਆਪਣੇ ਆਪ ਵਿਚ ਬਾਬਾ ਬਾਲਕ ਨਾਥ ਅਤੇ ਹੋਰ 'ਰੂਹਾਂ' ਦੀ ਜੋਤ ਆਉਣ ਦਾ ਢੌਂਗ ਰਚ ਕੇ ਲੋਕਾਂ ਦੇ ਹਰ ਕਿਸਮ ਦੇ ਦੁੱਖਾਂ ਨੂੰ ਠੀਕ ਕਰਨ ਦੇ ਨਾਮ ਤੇ ਲੰਮੇ ਸਮੇਂ ਤੋਂ ਹਰ ਐਤਵਾਰ ਨੂੰ ਚੌਕੀ ਲਗਾ ਕੇ ਲੋਕਾਂ ਦੀ ਲੁੱਟ ਕਰਦਾ ਆ ਰਿਹਾ ਸੀ। ਜਿਸਦੇ ਅਨੇਕਾਂ ਕੱਚੇ ਚਿੱਠੇ ਸਥਾਨਕ ਲੋਕਾਂ ਦੀ ਜ਼ੁਬਾਨ ਤੇ ਹਨ। ਅਖੀਰ ਇਲਾਕੇ ਦੇ ਚੇਤੰਨ ਲੋਕਾਂ ਵੱਲੋਂ ਤਰਕਸ਼ੀਲ ਸੁਸਾਇਟੀ ਦੀ ਇਕਾਈ ਸੰਦੌੜ ਪਾਸ ਲਿਖਤੀ ਸ਼ਿਕਾਇਤ ਹੋਣ ਤੇ ਉਸਨੂੰ ਚੈਲਿੰਜ ਕੀਤੇ ਜਾਣ ਤੇ ਇਸ ਪਾਖੰਡੀ ਬਾਬੇ ਨੇ ਸਥਾਨਕ ਇਕਾਈ ਦੇ ਚੈਲਿੰਜ ਨੂੰ ਪ੍ਰਵਾਨ ਕਰਕੇ ਮਿਤੀ 14.5.2006 ਦਾ ਦਿਨ ਬੰਨ ਕੇ ਉਸ ਦਿਨ ਸੁਸਾਇਟੀ ਦੀਆਂ ਤਮਾਮ ਸ਼ਰਤਾਂ ਜਿੱਤਣ ਦੀ ਫੜ੍ਹ ਮਾਰ ਦਿੱਤੀ ਜੋ ਲੋਕਾਂ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ, ਜਿਸ ਕਾਰਣ ਮਿਥੇ ਦਿਨ ਤੇ ਲੋਕਾਂ ਦਾ ਭਾਰੀ ਇਕੱਠ ਉਮੜ ਪਿਆ।

ਤਰਕਸ਼ੀਲਾਂ ਨੇ ਸਵੇਰੇ 10 ਵਜੇ ਤੋਂ ਹੀ ਉਸ ਪਾਖੰਡੀ ਦੇ ਘਰ ਦੇ ਬਾਹਰ ਇਕ ਸਕੂਲ ਦੇ ਗੇਟ ਕੋਲ ਸਟੇਜ ਲਗਾ ਕੇ ਸਪੀਕਰ ਰਾਹੀਂ ਉਸਨੂੰ ਆਪਣੇ ਘਰ ਤੋਂ ਬਾਹਰ ਆ ਕੇ ਲੋਕਾਂ ਦੇ ਸਾਹਮਣੇ 'ਗੈਬੀ ਸ਼ਕਤੀ' ਦਾ ਪ੍ਰਦਰਸ਼ਨ ਕਰਨ ਲਈ ਵਾਰ ਵਾਰ ਚੈਲਿੰਜ ਕੀਤਾ। ਪਹਿਲਾਂ ਤਾਂ ਬਾਬੇ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਮੈਨੂੰ ਹੁਕਮ ਹੋਇਆ ਹੈ ਕਿ ਦੋ ਵਜੇ ਤੋਂ ਬਾਅਦ ਬਾਹਰ ਜਾ ਕੇ 'ਗੈਬੀ ਸ਼ਕਤੀ' ਦਾ ਪ੍ਰਦਰਸ਼ਨ ਕਰਾਂ ਪਰ ਫਿਰ ਵੀ ਉਹ ਬਾਹਰ ਨਾ ਆਇਆ ਤਾਂ ਢਾਈ ਵਜੇ ਤੋਂ ਮਗਰੋਂ ਲੋਕਾਂ ਨੇ ਰੋਹ ਵਿਚ ਆ ਕੇ 'ਕੁਲਦੀਪ ਭੋਲਾ-ਬਾਹਰ ਆਵੇ','ਪਾਖੰਡੀ ਭੋਲਾ-ਬਾਹਰ ਆਵੇ','ਕੀ ਲੈਣਾ ਸਾਧ ਦੇ ਡੇਰੇ ਤੇ-ਜਿਹੜਾ ਪਲਦਾ ਟੁਕੜੇ ਤੇਰੇ ਤੇ' ਦੇ ਨਾਅਰੇ ਗੂੰਜਾਉਣੇ ਸ਼ੁਰੂ ਕਰ ਦਿੱਤੇ। ਇਸ ਮੌਕੇ ਤੇ ਪੁਲਿਸ ਦਾ ਰਵੱਈਆ ਢਿੱਲ-ਮੱਠ ਵਾਲਾ ਹੀ ਰਿਹਾ।

ਲੋਕਾਂ ਦਾ ਰੋਹ ਵੇਖ ਕੇ ਉਸ ਦੇ ਚੇਲਿਆਂ ਨੇ ਅੰਦਰੋਂ

ਬਾਕੀ ਸਫਾ 49 'ਤੇ



## ਸਰਗਰਮੀਆਂ

**ਇਕਾਈ ਜਰਗ:ਵਿਚਾਰ ਗੋਸ਼ਟੀ**

ਪਿੰਡ ਸਲਾਣਾ ਜਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਸੁਸਾਇਟੀ ਦੇ ਮੈਂਬਰ ਬਲਜਿੰਦਰ ਸਲਾਣਾ ਦੇ ਘਰ ਰਾਤ ਨੂੰ ਵਿਚਾਰ ਗੋਸ਼ਟੀ ਕਰਵਾਈ ਗਈ ਜਿਸ ਵਿੱਚ ਇਕਾਈ ਦੇ ਮੈਂਬਰਾਂ ਤੇ ਹਮਦਰਦਾਂ ਨੇ ਭਾਗ ਲਿਆ। ਗੋਸ਼ਟੀ ਵਿੱਚ ਜ਼ੋਨ ਦੇ ਮੁਖੀ ਹਰਭਜਨ ਸਿੰਘ ਲੁਧਿਆਣਾ ਵਿਸ਼ੇਸ਼ ਰੂਪ ਵਿੱਚ ਸ਼ਾਮਲ ਹੋਏ। ਉਹਨਾਂ ਗੋਸ਼ਟੀ ਵਿੱਚ ਧਰਮਾਂ ਦੇ ਵਿਕਾਸ ਤੇ ਅੱਜ ਦੇ ਸਮੇਂ ਵਿੱਚ ਇਹਨਾਂ ਦੀ ਨਿਰਾਰਥਕਤਾ ਬਾਰੇ ਵਿਸਥਾਰ ਨਾਲ ਦੱਸਿਆ। ਉਹਨਾਂ ਆਖਿਆ ਕਿ ਹੁਣ ਧਰਮ ਲੋਕਾਂ ਦੀ ਸੋਚ ਨੂੰ ਖੁੰਢਾ ਕਰਨ ਵਿੱਚ ਲੱਗੇ ਹੋਏ ਹਨ। ਹਰ ਧਰਮ ਦੇ ਆਗੂਆਂ ਵੱਲੋਂ ਲੋਕਾਂ ਨੂੰ ਸੱਚਾਈ ਨਾਲੋਂ ਤੋੜ ਕੇ ਅਗਲੇ ਜਨਮਾਂ ਕਰਮਾਂ ਦਾ ਗੁੰਮਰਾਹਕੁੰਨ ਪਾਠ ਪੜ੍ਹਾਇਆ ਜਾ ਰਿਹਾ ਹੈ। ਉਹਨਾਂ ਤਰਕਸ਼ੀਲ ਮੈਂਬਰਾਂ ਨੂੰ ਪਦਾਰਥਵਾਦੀ ਸਾਹਿਤ ਪੜ੍ਹਨ ਦੀ ਪ੍ਰੇਰਨਾ ਦਿੰਦੇ ਹੋਏ ਆਪਣੀ ਸੂਝ ਦਾ ਘੇਰਾ ਵਿਸ਼ਾਲ ਕਰਨ ਲਈ ਆਖਿਆ। ਗੋਸ਼ਟੀ ਵਿੱਚ ਹਾਜ਼ਰ ਹੋਰਨਾਂ ਮੈਂਬਰਾਂ ਨੇ ਵੀ ਆਪਣੇ ਵਿਚਾਰ ਰੱਖੇ ਤੇ ਸੁਸਾਇਟੀ ਦੇ ਪ੍ਰਚਾਰ ਪਾਸਾਰ ਲਈ ਹੋਰ ਕਦਮ ਪੁੱਟਣ ਦੇ ਯਤਨ ਜੁਟਾਉਣ ਲਈ ਆਪਣੀਆਂ ਸੇਵਾਵਾਂ ਦੇਣ ਦਾ ਪ੍ਰਣ ਲਿਆ। ਗੋਸ਼ਟੀ ਵਿੱਚ ਇਹ ਤੱਥ ਵੀ ਉੱਭਰ ਕੇ ਸਾਹਮਣੇ ਆਇਆ ਕਿ ਕਿਸੇ ਵਿਅਕਤੀ ਦੇ ਚੰਗੇ ਜਾਂ ਬੁਰੇ ਹੋਣ ਦਾ ਸਬੰਧ ਉਸ ਦੇ ਆਸਤਿਕ ਜਾਂ ਨਾਸਤਿਕ ਹੋਣ ਨਾਲ ਨਹੀਂ ਬਲਕਿ ਉਸ ਦੇ ਅਮਲਾਂ ਨਾਲ ਹੈ। ਗੋਸ਼ਟੀ ਵਿੱਚੋਂ ਮੈਂਬਰਾਂ ਨੂੰ ਬਹੁਤ ਕੁੱਝ ਸਿੱਖਣ ਨੂੰ ਮਿਲਿਆ।

ਬਲਜਿੰਦਰ ਸਲਾਣਾ,ਮੀਡੀਆ ਮੁਖੀ ਜ਼ੋਨ ਲੁਧਿਆਣਾ

**ਇਕਾਈ ਬੰਗਾ:** ਇਕਾਈ ਵੱਲੋਂ 16 ਜੁਲਾਈ ਨੂੰ ਬੰਗਾ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਲੜਕੇ ਵਿਖੇ ਸੰਮੋਹਨ ਸਬੰਧੀ ਇੱਕ ਵਰਕਸ਼ਾਪ ਕਰਵਾਈ ਗਈ। ਜਿਸ ਵਿੱਚ ਔੜ,ਗੜ੍ਹਸ਼ੰਕਰ,ਨਵਾਂ ਸ਼ਹਿਰ,ਰਾਹੋਂ,ਸੜੋਆ ਤੇ ਮਾਹਿਲਪੁਰ ਦੀਆਂ ਇਕਾਈਆਂ ਦੇ ਅਹੁਦੇਦਾਰ ਤੇ ਮੈਂਬਰ ਸ਼ਾਮਿਲ ਹੋਏ। ਪ੍ਰਧਾਨਗੀ ਮੰਡਲ ਵਿੱਚ ਸਤਪਾਲ ਸਲੋਹ ਜ਼ੋਨ ਮੁਖੀ,ਡਾ.ਜੋਗਿੰਦਰ ਕੁੱਲੇਵਾਲ,ਮਾਸਟਰ ਨਰੇਸ਼ ਤੇ ਮਾਸਟਰ ਰੂਪ ਲਾਲ ਸ਼ਾਮਲ ਸਨ। ਸਮਾਗਮ ਦੀ ਸ਼ੁਰੂਆਤ ਜਸਵੰਤ ਗੋਸਲ ਨੇ ਮੈਜਿਕ ਟ੍ਰਿਕ ਵਿਖਾ ਕੇ ਕੀਤੀ। ਡਾ. ਕੁੱਲੇਵਾਲ ਨੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੰਦਿਆਂ ਆਖਿਆ ਕਿ ਮਾਨਸਿਕ ਰੋਗ ਤੇ ਸੰਮੋਹਨ ਦਾ ਗੂੜ੍ਹਾ ਸਬੰਧ ਹੈ। ਉਹਨਾਂ ਹੱਲ ਕੀਤੇ ਅਨੇਕਾਂ ਕੇਸਾਂ ਬਾਰੇ ਵੀ ਦੱਸਿਆ। ਮਾਸਟਰ ਨਰੇਸ਼ ਨੇ ਆਖਿਆ ਕਿ ਸੰਮੋਹਨ ਦਾ ਸਬੰਧ ਕਿਸੇ ਕਿਸਮ ਦੀ ਦੈਵੀ ਸ਼ਕਤੀ ਨਾਲ ਨਹੀਂ ਹੈ। ਉਹਨਾਂ ਡਾ. ਜੋਗਿੰਦਰ ਨਾਲ ਮਿਲ ਕੇ ਵਰਕਸ਼ਾਪ ਵਿੱਚ ਇੱਕ ਲੜਕੇ ਨੂੰ ਸੰਮੋਹਿਤ ਕਰਕੇ ਵਿਖਾਇਆ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸੁਭਾਸ਼ ਸੱਲਵੀ ਨੇ ਨਿਭਾਈ। ਮਾਸਟਰ ਤੀਰਥ ਤੇ ਕੁਲਵਿੰਦਰ ਨੇ ਵਰਕਸ਼ਾਪ ਵਿੱਚ ਆਪਣੇ ਗੀਤਾਂ ਨਾਲ ਤੇ ਮੁਕੰਦ ਲਾਲ ਨੇ ਜਾਦੂ ਦੇ ਟ੍ਰਿਕ ਪੇਸ਼ ਕਰਕੇ ਆਪਣੀ ਹਾਜ਼ਰੀ ਲਗਵਾਈ। ਵਰਕਸ਼ਾਪ ਵਿੱਚ ਰਾਹੋਂ ਇਕਾਈ ਤੋਂ ਰਾਮਪਾਲ ਤੇ ਮਾਸਟਰ ਰੇਸ਼ਮ,ਮਾਹਿਲਪੁਰ ਤੋਂ ਨਰਿੰਦਰ,ਔੜ ਤੋਂ ਨਰਿੰਦਰ ਮਾਈਦੱਤਾ,ਕੁਲਵਿੰਦਰ ਠੇਕੇਦਾਰ ਤੇ ਡਾ.ਅਸ਼ੋਕ,ਨਵਾਂ ਸ਼ਹਿਰ ਤੋਂ ਮੁਕੰਦ ਲਾਲ ਤੇ ਦਰਸ਼ਨ ਸਿੰਘ ਓਟਾਲ,ਸੜੋਆ ਤੋਂ ਪਰਸਰਾਮ ਬੇਗਮਪੁਰੀ ਤੇ ਜਸਵੀਰ ਬੇਗਮਪੁਰੀ ਅਤੇ ਬਲਾਚੌਰ ਤੋਂ ਨੰਦਲਾਲ ਜੀ ਵਿਸ਼ੇਸ਼ ਤੌਰ ਤੇ ਪਹੁੰਚੇ। ਇਸ ਵਰਕਸ਼ਾਪ ਦੀ ਸਫਲਤਾ ਲਈ ਬਲਦੇਵ ਸਿੰਘ,ਕੁਲਵਿੰਦਰ ਖਟਕੜ,ਤੀਰਥ ਰਾਮ,ਸ਼ੰਕਰ ਦਾਸ,ਰਮੇਸ਼ ਚੰਦ,ਤਿਲਕ ਰਾਜ ਤੇ ਜਨਕ ਰਾਜ ਨੇ ਭਰਵਾਂ ਯੋਗਦਾਨ ਪਾਇਆ। ਮਾਸਟਰ ਸ਼ੰਕਰ ਵੱਲੋਂ ਤਰਕਸ਼ੀਲ ਮੈਂਬਰਾਂ ਲਈ ਖਾਣੇ ਦਾ ਪ੍ਰਬੰਧ ਕੀਤਾ ਗਿਆ।

ਬਲਦੇਵ ਸਿੰਘ,ਮੁੱਖੀ ਮੀਡੀਆ ਵਿਭਾਗ,ਬੰਗਾ

**ਇਕਾਈ ਕਲਾਨੌਰ: ਕੈਂਪ ਦੌਰਾਨ ਤਰਕਸ਼ੀਲ ਸੁਨੇਹਾ:**

ਨਹਿਰੂ ਯੁਵਾ ਕੇਂਦਰ ਗੁਰਦਾਸਪੁਰ ਵੱਲੋਂ ਬਲਾਕ ਕਲਾਨੌਰ ਦੀਆਂ ਕਲੱਬਾਂ ਦੇ ਅਹੁਦੇਦਾਰਾਂ ਦਾ ਟ੍ਰੇਨਿੰਗ ਕੈਂਪ ਗਿਆਨ ਸਾਗਰ ਕਾਲਿਜ ਫਾਰ ਵੂਮੈਨ ਵਿਖੇ ਸ਼ਹੀਦ ਭਗਤ ਸਿੰਘ ਸੱਭਿਆਚਾਰਕ ਮੰਚ ਦੇ ਸਹਿਯੋਗ ਨਾਲ ਕਰਵਾਇਆ ਗਿਆ ਜਿਸ ਦਾ ਉਦਘਾਟਨ ਨਾਮੀ ਕਬੱਡੀ ਖਿਡਾਰੀ ਨਿਸ਼ਾਨ ਸਿੰਘ ਔਜਲਾ ਨੇ ਕੀਤਾ। ਕੈਂਪ ਦੌਰਾਨ ਸੁਸਾਇਟੀ ਵੱਲੋਂ ਮਾਸਟਰ ਗੁਰਮੀਤ ਸਿੰਘ ਨੇ ਨੌਜਵਾਨਾਂ ਨੂੰ ਸੰਬੋਧਨ ਕਰਦਿਆਂ ਸਮਾਜ ਦਾ ਬਿਹਤਰੀ ਲਈ ਅੰਧਵਿਸ਼ਾਵਾਸ਼ਾਂ ਤੇ ਵਹਿਮਾਂ ਭਰਮਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਜਾਦੂ ਦੇ ਟ੍ਰਿਕਾਂ ਬਾਰੇ ਪੁੱਛੇ ਗਏ ਇੱਕ ਸਵਾਲ ਦੇ ਜਵਾਬ ਵਿੱਚ ਉਹਨਾਂ ਦੱਸਿਆ ਕਿ ਜਾਦੂ ਮਹਿਜ਼ ਇੱਕ ਕਲਾ ਤੇ ਅਭਿਆਸ ਨਾਲ ਇਸ ਨੂੰ ਹਰ ਕੋਈ ਵਿਅਕਤੀ ਸਿੱਖ ਸਕਦਾ ਹੈ। ਕੈਂਪਰ ਵਿੱਚ ਨਹਿਰੂ ਯੁਵਾ ਕੇਂਦਰ ਗੁਰਦਾਸਪੁਰ ਦੇ ਕੋਆਰਡੀਨੇਟਰ ਬਿਕਰਮ ਸਿੰਘ ਰਿਆੜ ਵੀ ਸ਼ਾਮਲ ਸਨ। ਕੈਂਪ 'ਚ ਸ਼ਾਮਲ ਨੌਜਵਾਨਾਂ ਨੇ ਆਪੋ ਆਪਣੇ ਇਲਾਕਿਆਂ ਵਿੱਚ ਵਿਗਿਆਨ ਦੇ ਪਾਸਾਰ ਲਈ ਤਰਕਸ਼ੀਲ ਮੇਲੇ ਕਰਵਾਉਣ ਲਈ ਭਰਪੂਰ ਹੁੰਗਾਰਾ ਭਰਿਆ।

ਗੁਰਮੀਤ ਸਿੰਘ ,ਗਿਆਨ ਸਾਗਰ ਕਾਲਿਜ ਕਲਾਨੌਰ

**ਇਕਾਈ ਉੱਚਾ ਪਿੰਡ ਖੰਟ ਤੇ ਬੱਸੀ ਪਠਾਣਾ:** ਇਹਨਾਂ ਇਕਾਈਆਂ ਵੱਲੋਂ ਸਾਂਝੀ ਕਾਰਵਾਈ ਕਰਦਿਆਂ ਆਪਣੇ ਆਪ ਨੂੰ ਬਾਬਾ ਦੱਸ ਕੇ ਗੁਆਂਢੀ ਨੂੰ ਚੋਰੀ ਦੇ ਇਲਜ਼ਾਮ ਵਿੱਚ ਫੜਾਉਣ ਵਾਲੀ ਬਿਮਲਾ ਰਾਣੀ ਪਤਨੀ ਜਸਪਾਲ ਸਿੰਘ ਦੇ ਢੋਂਗ ਦਾ ਪਰਦਾ ਫਾਸ਼ ਕੀਤਾ ਗਿਆ। ਬੱਸੀ ਪਠਾਣਾ ਦੇ ਮੁਹੱਲਾ ਬਹਿਲੋਲਪੁਰੀ ਵਿੱਚ ਰਹਿ ਰਹੀ ਇਸ ਔਰਤ ਦੇ ਘਰ 31 ਮਾਰਚ ਦੀ ਰਾਤ ਨੂੰ ਚੋਰੀ ਹੋ ਗਈ ਜਦ ਉਹਨਾਂ ਦਾ ਸਾਰਾ ਪਰਿਵਾਰ ਤੀਰਥ ਯਾਤਰਾ ਤੇ ਗਿਆ ਹੋਇਆ ਸੀ। ਵਾਪਸ ਆਉਣ ਸਾਰ

ਹੀ ਉਸ ਨੇ ਆਪਣੇ ਅੰਦਰ ਕਥਿਤ ਦੈਵੀ ਸ਼ਕਤੀ ਦਾ ਪ੍ਰਦਰਸ਼ਨ ਕਰਦਿਆਂ ਪੁਲਿਸ ਚੌਂਕੀ ਪ੍ਰੀਤ ਨਗਰ ਵਿੱਚ ਆਪਣੇ ਮੁਹੱਲਾ ਵਾਸੀਆਂ ਦੀ ਹਾਜ਼ਰੀ ਵਿੱਚ ਇਹ ਸਾਬਤ ਕਰਨ ਦਾ ਯਤਨ ਕੀਤਾ ਕਿ ਉਸ ਦਾ ਚੋਰ ਗੁਆਂਢੀ ਧਰਮਪਾਲ ਹੀ ਹੈ। ਜਦ ਪੀੜਤ ਪਰਿਵਾਰ ਨੇ ਮਸਲੇ ਦੇ ਹੱਲ ਲਈ ਸੁਸਾਇਟੀ ਨਾਲ ਸੰਪਰਕ ਕੀਤਾ ਤਾਂ ਉਹ ਸਾਡੇ ਵਾਰ ਵਾਰ ਕਹਿਣ ਤੇ ਆਪਣੀ ਸ਼ਕਤੀ ਵਿਖਾਉਣ ਲਈ ਇਕੱਠ ਵਿੱਚ ਨਾ ਆਈ। ਫਿਰ ਅਸੀਂ ਉਸ ਇਲਾਕੇ ਦੇ ਐੱਮ.ਸੀ. ਤੇ ਪੱਤਰਕਾਰਾਂ ਨੂੰ ਨਾਲ ਲੈ ਕੇ ਉਸ ਦੇ ਘਰ ਜਾ ਕੇ ਪੁੱਛ ਪੜਤਾਲ ਕੀਤੀ ਤੇ ਦੈਵੀ ਸ਼ਕਤੀ ਵਿਖਾਉਣ ਲਈ ਆਖਿਆ। ਉਸ ਨੇ ਸਭ ਦੇ ਸਾਹਮਣੇ ਤੋਬਾ ਕਰਦਿਆਂ ਆਖਿਆ ਕਿ ਉਸ ਕੋਲ ਕਿਸੇ ਕਿਸਮ ਦੀ ਦੈਵੀ ਸ਼ਕਤੀ ਨਹੀਂ ਹੈ ਤੇ ਉਸ ਦਿਨ ਪੁਲਿਸ ਚੌਂਕੀ ਵਿੱਚ ਕੀਤਾ ਗਿਆ ਪ੍ਰਦਰਸ਼ਨ ਮੇਰੀ ਮਾਨਸਿਕ ਪ੍ਰੇਸ਼ਾਨੀ ਵਿੱਚੋਂ ਉਪਜਿਆ ਸੀ। ਉਸ ਨੇ ਸੁਸਾਇਟੀ ਤੋਂ ਲਿਖਤੀ ਮੁਆਫ਼ੀ ਵੀ ਮੰਗੀ।

**ਨਸ਼ੇ ਵਿਰੋਧੀ ਦਿਵਸ ਤੇ ਮੈਜਿਕ ਸ਼ੋਅ:** ਇਕਾਈ ਵੱਲੋਂ ਤੰਬਾਕੂ ਵਿਰੋਧੀ ਦਿਵਸ ਤੇ ਆਈ.ਟੀ.ਆਈ.ਬੱਸੀ ਪਠਾਣਾਂ,ਨਸ਼ਾ ਵਿਰੋਧੀ ਦਿਵਸ ਤੇ ਸਰਹਿੰਦ,ਸਿੰਘਪੁਰਾ,ਖਿਜ਼ਰਾਬਾਦ,ਉਕਸੀ ਜਟਾਂ ਤੇ ਚਨਾਰਥਲ ਆਦਿ ਪਿੰਡਾਂ ਵਿੱਚ ਜਸਵੀਰ ਉੱਚਾ ਪਿੰਡ ਵੱਲੋਂ ਮੈਜਿਕ ਸ਼ੋਅ ਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਇਹਨਾਂ ਪ੍ਰੋਗਰਾਮਾਂ ਵਿੱਚ ਮਾਸ ਮੀਡੀਆ ਅਫ਼ਸਰ ਫਤਿਹਗੜ੍ਹ ਸਾਹਿਬ ਸ਼੍ਰੀ ਸਤੀਸ਼ ਸਚਦੇਵਾ ਜੀ ਦਾ ਵਿਸ਼ੇਸ਼ ਯੋਗਦਾਨ ਰਿਹਾ।

**ਇਕਾਈ ਲੌਂਗੋਵਾਲ:ਤਰਕਸ਼ੀਲ ਮੇਲਾ ਲੋਹਾਖੇੜਾ:** 4 ਜੂਨ ਨੂੰ ਪਿੰਡ ਲੋਹਾਖੇੜਾ ਵਿਖੇ ਬਾਬਾ ਨੰਦ ਸਿੰਘ ਯੂਥ ਕਲੱਬ ਦੇ ਸਹਿਯੋਗ ਨਾਲ ਇਸ ਇਕਾਈ ਦੀ ਨਾਟਕ ਮੰਡਲੀ ਵੱਲੋਂ ਦੋ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਇਨਕਲਾਬ ਜ਼ਿੰਦਾਬਾਦ' ਨਾਟਕ ਸਫਲਤਾ ਪੂਰਵਕ ਖੇਡੇ ਗਏ। ਮੰਚ ਤੋਂ ਟੀਮ ਵੱਲੋਂ ਦੋ ਕੋਰਿਓਗ੍ਰਾਫੀਆਂ ਚੋਰਾਂ ਦੇ ਵਸ ਪੈ ਕੇ ਤੇ ਐ ਵਤਨ ਵੀ ਪੇਸ਼ ਕੀਤੀਆਂ ਗਈਆਂ। ਬਲਵੀਰ ਲੌਂਗੋਵਾਲ,ਰਣਜੀਤ ਸਿੰਘ ਤੇ ਜੁਝਾਰ ਸਿੰਘ ਨੇ ਹਾਜ਼ਰੀਨ ਨਾਲ ਆਪਣੇ ਵਿਚਾਰ ਸਾਂਝੇ ਕੀਤੇ ਅਤੇ ਚਮਕੌਰ ਮਹਿਲਾਂ ਨੇ ਜਾਦੂ ਦੇ ਟ੍ਰਿਕਾਂ ਦੀ ਪੇਸ਼ਕਾਰੀ ਕੀਤੀ। ਮੇਲੇ ਦੀ ਸਫਲਤਾ ਲਈ ਸ਼ਮਿੰਦਰ ਸਿੰਘ,ਬਲਜਿੰਦਰ ਸਿੰਘ ਰਿਕੂ ਤੇ ਜੀਵਨ ਸਿੰਘ ਦਾ ਸਹਿਯੋਗ ਸਰਾਹੁਣ ਯੋਗ ਰਿਹਾ।

**ਜੀਵ ਉਤਪਤੀ ਬਾਰੇ ਸੈਮੀਨਾਰ:**ਇਕਾਈ ਵੱਲੋਂ ਉਪਰੋਕਤ ਵਿਸ਼ੇ ਦੇ ਸਬੰਧ ਵਿੱਚ ਇੱਕ ਪ੍ਰਭਾਵਸ਼ਾਲੀ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਪ੍ਰੇਮ ਸਿੰਘ ਮਸਤਾਨਾ ਵੱਲੋਂ ਮੁੱਖ ਬੁਲਾਰੇ ਦੇ ਤੌਰ ਤੇ ਸ਼ਿਰਕਤ ਕੀਤੀ ਗਈ। ਸਵਾਲਾਂ ਜਵਾਬਾਂ ਦੇ ਦੌਰ ਵਿੱਚ ਬਲਵੀਰ ਚੰਦ ਲੌਂਗੋਵਾਲ,ਕਾਮਰੇਡ ਮੰਗਤ ਰਾਮ,ਜਸਵੰਤ ਰਾਏ,ਰਣਜੀਤ ਸਿੰਘ,ਜੁਝਾਰ ਸਿੰਘ,ਇਨਜਿੰਦਰ ਸਿੰਘ ਤੇ ਕਮਲਜੀਤ ਸਿੰਘ ਨੇ ਭਾਗ ਲਿਆ। ਹਾਜ਼ਰੀਨ ਦੇ ਮਨਾਂ ਤੇ ਵਧੀਆ ਤੇ ਚਿਰਸਥਾਈ ਪ੍ਰਭਾਵ ਛੱਡਣ ਵਾਲੇ ਇਸ ਸੈਮੀਨਾਰ ਦੀ ਸਫਲਤਾ ਲਈ। ਅਵਤਾਰ ਸਿੰਘ,ਧਰਮਪਾਲ,ਦਿਲਜੋਤ ਸਿੰਘ,ਭਾਗ ਸਿੰਘ,ਗੁਰਮੇਲ ਸਿੰਘ,ਗੁਰਪਿਆਰ ਸਿੰਘ,ਰਣਜੀਤ ਸਿੰਘ ਤੇ ਲਖ਼ਵੀਰ ਸਿੰਘ ਨੇ ਆਪੋ ਆਪਣੀ ਭੂਮਿਕਾ ਬਾਖੂਬੀ ਨਿਭਾਈ।

ਜੁਝਾਰ ਸਿੰਘ ਲੌਂਗੋਵਾਲ

**ਇਕਾਈ ਮੂਣਕ: 15 ਅਗਸਤ ਮੌਕੇ ਪ੍ਰੋਗਰਾਮ:** ਜ਼ੋਨ ਦੇ ਮੀਡੀਆ ਇੰਚਾਰਜ ਐਡਵੋਕੇਟ ਹਰਿੰਦਰ ਲਾਲੀ ਦੇ ਯਤਨਾਂ ਸਦਕਾ ਇਕਾਈ ਮੂਣਕ ਨੂੰ ਸਬ ਡਿਵੀਜ਼ਨ ਪੱਧਰ ਦੇ ਸਰਕਾਰੀ ਸਮਾਗਮ ਵਿੱਚ ਸੁਸਾਇਟੀ ਦਾ ਪ੍ਰੋਗਰਾਮ ਪੇਸ਼ ਕਰਨ ਦਾ ਮੌਕਾ ਮਿਲਿਆ। ਇਸ ਮੌਕੇ ਮਾਸਟਰ ਰੋਹੀ ਰਾਮ ਨੇ ਆਪਣੀ ਸੰਖੇਪ ਤੇ ਪ੍ਰਭਾਵਸ਼ਾਲੀ ਤਕਰੀਰ ਰਾਹੀਂ ਸੁਸਾਇਟੀ ਬਾਰੇ ਮੁਢਲੀ ਜਾਣਕਾਰੀ ਦਿੱਤੀ ਜਦਕਿ ਬਲਵਿੰਦਰ ਮਨਿਆਣਾ,ਬਲਵਿੰਦਰ ਮੂਣਕ ਤੇ ਕਰਨੈਲ ਗਨੌਟਾ ਨੇ ਜਾਦੂ ਦੇ ਦਿਲਚਸਪ ਟ੍ਰਿਕ ਪੇਸ਼ ਕੀਤੇ। ਮਿੱਥੇ ਸਮੇਂ ਵਿੱਚ ਪੂਰੀ ਸਰਲਤਾ ਨਾਲ ਪੇਸ਼ ਕੀਤੇ ਗਏ ਇਸ ਪ੍ਰੋਗਰਾਮ ਨੂੰ ਐੱਸ.ਡੀ.ਐੱਮ.ਮੂਣਕ ਸ਼੍ਰੀ ਦਵਿੰਦਰ ਸਿੰਘ,ਤਹਿਸੀਲਦਾਰ ਮੁਕੰਦ ਸਿੰਘ ਸੇਵਕ ਤੇ ਨੋਟੀਫਾਈਡ ਕਮੇਟੀ ਦੇ ਸਾਰੇ ਕੌਂਸਲਰਾਂ ਨੇ ਬਹੁਤ ਪਸੰਦ ਕੀਤਾ।

ਹਰਿੰਦਰ ਲਾਲੀ

**ਇਕਾਈ ਬਠਿੰਡਾ:**

ਸੁਸਾਇਟੀ ਦੇ ਵਰਕਰਾਂ ਦਾ ਬੌਧਿਕ ਵਿਕਾਸ ਕਰਨ ਲਈ ਇਕਾਈ ਨੇ ਵੱਖੋ ਵੱਖਰੇ ਵਿਸ਼ਿਆਂ ਤੇ ਸੈਮੀਨਾਰ ਕਰਵਾਇਆ। ਭੂਰਾ ਸਿੰਘ ਮਹਿਮਾ ਸਰਜਾ ਨੇ ਕਿਹਾ ਕਿ ਸੁਸਾਇਟੀ ਦੀ ਸਮਝ ਮੁਤਾਬਕ ਤੇ ਸਮਾਜਕ ਵਿਕਾਸ ਲਈ ਮਨੁੱਖਾਂ ਦੀ ਮਾਨਸਿਕਤਾ ਬਦਲਣ ਲਈ ਸਾਡਾ ਮਾਨਵ-ਹਿਤੈਸ਼ੀ ਪ੍ਰੋਗਰਾਮ ਅੰਧ-ਵਿਸ਼ਵਾਸ਼ੀ ਅਖੌਤੀ ਗੈਬੀ ਸ਼ਕਤੀਆਂ ਦੇ ਆਧਾਰਹੀਣ ਡਰ ਨਾਲ ਭਰੇ ਸਮਾਜਿਕ ਲੋਕਾਂ ਦੀ ਲਾਈਨਲੱਗ ਮਾਨਸਿਕਤਾ ਦੇ ਮੁਕਾਬਲਤਨ ਹਵਾ ਦੇ ਉਲਟ ਰੁਖਚੱਲਣ (ਗਤੀਸ਼ੀਲ) ਹੋਣ ਵਾਲਾ ਹੈ। ਇਹ ਇਉਂ ਵੀ ਲਗਦਾ ਹੈ ਜਿਵੇਂ ਅੰਧਵਿਸ਼ਵਾਸੀ ਰੂੜੀਵਾਦੀ ਤੇ ਪਿਛਾਖੜੀ ਵਿਚਾਰਾਂ ਵਾਲਾ ਇਕ ਵਿਸ਼ਾਲ ਹਜੂਮ ਇਕ ਪਲੇਟਫਾਰਮ ਦੀਆਂ ਪੌੜੀਆਂ ਤੋਂ ਥੱਲੇ ਉੱਤਰ ਰਿਹਾ ਹੋਵੇ ਤੇ ਸਾਡੇ ਬਹੁਤ ਘੱਟ-ਗਿਣਤੀ 'ਚ ਵਿਗਿਆਨਕ ਵਿਚਾਰਾਂ ਵਾਲੇ ਮਿਸ਼ਨਰੀ ਲੋਕ ਉੱਪਰ ਨੂੰ ਪੌੜੀਆਂ ਚੜ੍ਹ ਰਹੇ ਹੋਣ। ਲੋੜ ਹੇਠਾਂ ਨੂੰ ਪੌੜੀਆਂ ਉੱਤਰ ਰਹੇ ਹਜੂਮ 'ਚੋਂ ਅਨੇਕਾਂ ਨੂੰ ਇੱਕ ਇੱਕ ਕਰਕੇ ਆਪਣੇ ਨਾਲ ਉੱਪਰ ਵੱਲ ਪੌੜੀਆਂ ਚੜ੍ਹਾ ਕੇ ਲੈ ਜਾਣ ਦੀ ਹੈ । ਸਾਡੀਆਂ ਸਮੂਹ ਸਰਗਰਮੀਆਂ ਦੀ ਕੋਈ ਸਾਰਥਿਕਤਾ ਤਾਂ ਹੀ ਹੋ ਸਕਦੀ ਹੈ ਜੇ ਹਰ ਮੈਂਬਰ ਹਰ ਸਾਲ ਆਪਣੇ ਵਰਗੇ ਕੁੱਝ ਵਿਅਕਤੀ ਪੈਦਾ ਕਰਕੇ ਸੁਸਾਇਟੀ ਨਾਲ ਜੋੜੇ।

ਸੈਮੀਨਾਰ ਦੇ ਪਹਿਲੇ ਵਿਸ਼ੇ 'ਅੰਧ-ਵਿਸ਼ਵਾਸ ਅਤੇ ਮਾਨਸਿਕ ਰੋਗ' ਸਬੰਧੀ ਬੋਲਦਿਆਂ ਡਾ.ਰਾਜਕੁਮਾਰ ਬਾਂਸਲ ਨੇ 'ਮਨ-ਮਨੋਰੋਗ, ਕਾਰਨ ਤੇ ਇਲਾਜ' ਬਾਰੇ ਜਾਣਕਾਰੀ ਦਿੱਤੀ ਅਤੇ ਸਰੋਤਿਆਂ ਵਲੋਂ ਪੁੱਛੇ ਸਵਾਲਾਂ ਦੇ ਜਵਾਬ ਦਿੱਤੇ।

ਸੈਮੀਨਾਰ ਦੇ ਦੂਸਰੇ ਗੇੜ ਵਿਚ ਸੁਸਾਇਟੀ ਦੇ ਹੇਮ ਰਾਜ ਸਟੈਨੋ ਨੇ ਆਪਣੇ ਵਿਚਾਰ ਰੱਖੇ। ਡਾ. ਖੁਸ਼ਵਿੰਦਰ ਸਿੰਘ ਬਰਾੜ ਨੇ 'ਮੌਜੂਦਾ ਕਲੰਡਰ ਕਿਵੇਂ ਬਣਿਆ?', 'ਮਨੁੱਖੀ ਖੂਨ ਗਰੁੱਪ ਅਤੇ ਲਿੰਗ ਤਬਦੀਲੀ', 'ਮਨੁੱਖੀ ਜੀਨਜ਼ ਅਤੇ ਬੱਚੇ ਦੀ ਮੁਢਲੀ ਬਣਤਰ' ਆਦਿ ਵੱਖ ਵੱਖ ਵਿਸ਼ਿਆਂ ਤੇ ਜਾਣਕਾਰੀ ਦਿੱਤੀ। ਇਹ ਸੈਮੀਨਾਰ ਰਾਤ 10 ਵਜੇ ਤੋਂ ਸਵੇਰ 4 ਵਜੇ ਤੱਕ ਜਾਰੀ ਰਿਹਾ ਜਿਸ ਦੌਰਾਨ ਅਜਾਇਬ ਸਿੰਘ ਜਲਾਲੇਆਣਾ ਤੇ ਰਾਮ ਸਿੰਘ ਨਿਰਮਾਣ ਨੇ ਵੀ ਆਪਣੇ ਵਿਚਾਰ ਰੱਖੇ। ਸਮਾਰੋਹ ਦੀ ਪ੍ਰਧਾਨਗੀ ਰਣਜੀਤ ਸਿੰਘ ਜ਼ੋਨ ਪ੍ਰਧਾਨ ਨੇ ਕੀਤੀ ਤੇ ਸਟੇਜ ਦੀ ਕਾਰਵਾਈ ਬਲਦੇਵ ਸਿੰਘ ਬਠਿੰਡਾ ਨੇ ਚਲਾਈ। ਹਾਜ਼ਰ ਮੈਂਬਰਾਂ ਨੇ ਸੈਮੀਨਾਰ ਤੋਂ ਬਹੁਤ ਕੁਝ ਸਿੱਖਿਆ। ਇਸ ਮੌਕੇ ਤੇ ਪੁਸਤਕ ਪ੍ਰਦਰਸ਼ਨੀ ਵੀ ਲਗਾਈ ਗਈ।

2. 'ਖੇਤਰੀ ਵੈਲਫੇਅਰ ਮੰਚ ਬਠਿੰਡਾ' ਵੱਲੋਂ ਅਰੋਮਾ ਮੈਰਿਜ ਪੈਲੇਸ ਵਿਚ ਰੱਖੇ ਜਨਤਕ ਪ੍ਰੋਗਰਾਮ ਦੌਰਾਨ ਸੁਸਾਇਟੀ ਵੱਲੋਂ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਕੁਲਵੰਤ ਸਿੰਘ ਅਤੇ ਵਿਜੇ ਕੁਮਾਰ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਉਣ ਉਪਰੰਤ ਮੈਜਿਕ ਸ਼ੋਅ ਪੇਸ਼ ਕੀਤਾ। ਰਣਜੀਤ ਸਿੰਘ ਅਤੇ ਬਲਦੇਵ ਸਿੰਘ ਨੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਅਤੇ ਸੁਸਾਇਟੀ ਦੇ ਕਾਰਜਾਂ ਬਾਰੇ ਦੱਸਿਆ।

ਰਾਮ ਸਿੰਘ ਨਿਰਮਾਣ

**ਰੋਪੜ ਇਕਾਈ:** 17 ਜੂਨ ਨੂੰ ਪਿੰਡ ਸਤਾਬਗੜ੍ਹ ਨੇੜੇ ਛੱਤ (ਮੋਹਾਲੀ) ਵਿਖੇ ਇਲਾਕਾ ਨਿਵਾਸੀਆਂ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਪਿੰਡ ਦੇ ਸਰਪੰਚ ਮਹਿੰਦਰ ਸਿੰਘ ਜੀ ਨੇ ਕੀਤਾ ਜਦਕਿ ਦਸ਼ਮੇਸ਼ ਸਿੰਘ ਜੀ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਪ੍ਰੋਗਰਾਮ ਵਿੱਚ ਬਸੰਤਪੁਰਾ ਦੀ ਟੀਮ ਵੱਲੋਂ ਪਾਖੰਡੀ ਬਾਬਿਆਂ 'ਤੇ ਵਿਅੰਗ ਕਰਦਾ ਨਾਟਕ 'ਦੇਵ ਪੁਰਸ਼ ਹਾਰ ਗਏ' ਖੇਡਿਆ ਗਿਆ। ਸਮਾਜ ਵਿਚ ਵਧ ਰਹੀ ਨਸ਼ਿਆਂ ਦੀ ਧੱਤ ਕਾਰਣ ਬਰਬਾਦ ਹੁੰਦੇ ਪਰਿਵਾਰਾਂ ਦੀ ਤ੍ਰਾਸਦੀ ਨੂੰ ਬਿਆਨ ਕਰਦਾ ਨਾਟਕ 'ਮਿੱਟੀ ਰੁਦਨ ਕਰੇ' ਵੀ ਖੇਡਿਆ ਗਿਆ।

ਜਗਤਰਨ ਖੰਟ ਨੇ ਹੈਰਾਨੀ ਭਰੇ ਜਾਦੂ ਦੇ ਟ੍ਰਿੱਕ ਦਿਖਾਏ। ਜਸਵੀਰ ਉੱਚਾ ਪਿੰਡ ਨੇ ਅੱਖਾਂ 'ਤੇ ਪੱਟੀ ਬੰਨ੍ਹ ਕੇ ਪਿੰਡ ਰਾਮਗੜ੍ਹ, ਨਾਢਾ ਸਾਹਿਬ, ਦਿਆਲਪੁਰਾ, ਅੱਡਾ ਝੂੰਗੀਆਂ,ਰਾਮਪੁਰ, ਛੱਤ ਵਿਖੇ ਮੋਟਰਸਾਈਕਲ 'ਤੇ ਗੇੜਾ ਲਾਇਆ। ਪਵਨ ਰੱਤੋਂ, ਬਲਦੇਵ ਜਲਾਲ, ਜਰਨੈਲ ਕ੍ਰਾਂਤੀ ਜੀ ਨੇ ਤਕਰੀਰਾਂ ਕੀਤੀਆਂ। ਇਸ ਮੌਕੇ 'ਤੇ ਪਿੰਡ ਦੇ ਸਾਬਕਾ ਸਰਪੰਚ ਜੈ ਸਿੰਘ, ਸੁਰਜੀਤ ਸਿੰਘ, ਨੰਬਰਦਾਰ ਦਿਲਬਾਗ ਸਿੰਘ, ਪ੍ਰੇਮ ਸਿੰਘ ਸਤਾਬਗੜ੍ਹ ਹਾਜ਼ਰ ਸਨ। ਰੋਪੜ ਇਕਾਈ ਦੇ ਬਹੁਤੇ ਮੈਂਬਰ ਵੀ ਪਹੁੰਚੇ ਹੋਏ ਸਨ। ਅਹਿਮ ਸਖ਼ਸ਼ੀਅਤਾਂ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ।

ਪਵਨ ਕੁਮਾਰ ਰੱਤੋਂ

**ਸੰਗਰੂਰ ਇਕਾਈ:** ਇਕਾਈ ਸੰਗਰੂਰ ਵੱਲੋਂ ਸਰਕਾਰੀ ਐਲੀਮੈਂਟਰੀ ਸਕੂਲ ਰੂਪਾਹੇੜੀ ਵਿਖੇ ਪ੍ਰੋਗਰਾਮ ਦਿੱਤਾ ਗਿਆ ਜਿਸ ਦਾ ਉਦਘਾਟਨ ਪਿੰਡ ਦੇ ਸਰਪੰਚ ਕਰਨੈਲ ਸਿੰਘ ਨੇ ਸ਼ਮਾਂ ਰੋਸ਼ਨ ਕਰਕੇ ਕੀਤਾ। ਬੱਚਿਆਂ, ਅਧਿਆਪਕਾਂ ਤੇ ਪਿੰਡ ਵਾਸੀਆਂ ਨੂੰ ਸੰਬੋਧਨ ਹੁੰਦਿਆਂ ਮਾਸਟਰ ਪਰਮ ਵੇਦ ਨੇ ਕਿਹਾ ਕਿ ਤਰਕਸ਼ੀਲਤਾ ਇਕ ਜੀਵਨਜਾਚ ਹੈ, ਜਿਸ ਨੂੰ ਅਪਨਾ ਕੇ ਜੀਵਨ ਦੀਆਂ ਬਹੁਤ ਸਾਰੀਆਂ ਸਮੱਸਿਆਵਾਂ ਅਤੇ ਬਿਮਾਰੀਆਂ ਤੋਂ ਖਹਿੜਾ ਛੁਡਾਇਆ ਜਾ ਸਕਦਾ ਹੈ। ਉਨ੍ਹਾਂ ਘਰਾਂ ਵਿਚ ਵਾਪਰਦੀਆਂ ਰਹੱਸਮਈ ਘਟਨਾਵਾਂ ਦੇ ਹੱਲ ਲਈ ਸੁਸਾਇਟੀ ਨਾਲ ਸੰਪਰਕ ਕਰਨ ਤੇ ਮਾਨਸਿਕ ਰੋਗਾਂ ਦੇ ਇਲਾਜ ਲਈ ਮਨੋਚਕਿਤਸਕਾਂ ਜਾਂ ਤਰਕਸ਼ੀਲਾਂ ਤੋਂ ਸਲਾਹ ਲੈਣ ਦੀ ਅਪੀਲ ਕੀਤੀ। ਇਸ ਮੌਕੇ ਕਿਸ਼ਨ ਸਿੰਘ ਤੇ ਸਾਥੀਆਂ ਵਲੋਂ ਹੱਥ ਦੇ ਟ੍ਰਿੱਕ ਦਿਖਾਉਂਦਿਆਂ ਕਿਹਾ ਕਿ ਜਾਦੂ ਇਕ ਕਲਾ ਹੈ, ਇਹ ਕੋਈ ਕਰਾਮਾਤ ਨਹੀਂ। ਸੰਤੋਸ਼ ਕੁਮਾਰ ਨੇ ਵੀ ਤਰਕਸ਼ੀਲਤਾ ਬਾਰੇ ਵਿਚਾਰ ਪੇਸ਼ ਕੀਤੇ। ਸਕੂਲ ਦੇ ਮੁੱਖ ਅਧਿਆਪਕ ਜਸਪਾਲ ਸਿੰਘ ਨੇ ਸਕੂਲ ਵੱਲੋਂ ਤੇ ਪਿੰਡ ਵੱਲੋਂ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ। ਅੰਤ ਤੱਕ ਲੋਕਾਂ ਦੀ ਇਸ ਪ੍ਰੋਗਰਾਮ ਵਿਚ ਦਿਲਚਸਪੀ ਬਣੀ ਰਹੀ।

ਪਰਮਵੇਦ, ਸੰਗਰੂਰ

**ਇਕਾਈ ਦਿੜ੍ਹਬਾ:'ਨਾਗਿਨ ਦਾ ਬਦਲਾ'**

ਪਿੰਡ ਢੰਡੋਲੀ ਕਲਾਂ ਦੇ ਇਕ ਵਿਅਕਤੀ ਭੁਪਿੰਦਰ ਸਿੰਘ ਦੀ ਜੁਲਾਈ 2006 ਦੇ ਪਹਿਲੇ ਹਫਤੇ ਵਿਚ ਸੱਪ ਲੜਨ ਨਾਲ ਮੌਤ ਹੋ ਗਈ ਜਿਸਨੂੰ ਕੁਝ ਚਲਾਕ ਅਤੇ ਸਵਾਰਥੀ ਲੋਕਾਂ ਨੇ ਕੁੱਝ ਟੀ.ਵੀ. ਚੈਨਲਾਂ ਅਤੇ ਅਖਬਾਰਾਂ ਦੀ ਮੱਦਦ ਨਾਲ ਇਕ ਸਨਸਨੀਖੇਜ਼ ਮਾਮਲਾ ਬਣਾ ਕੇ ਰੱਖ ਦਿੱਤਾ। ਉਸ ਤੋਂ ਬਾਅਦ ਕੋਈ ਵਿਅਕਤੀ ਸਪੇਰਾ ਬਣ ਕੇ ਪਿੰਡ ਵਿਚੋਂ ਕਿਸੇ ਸੱਪ ਨੂੰ ਫੜ ਕੇ ਲੈ ਗਿਆ ਜਿਸ ਤੋਂ ਮਗਰੋਂ ਕੁੱਝ ਲੋਕਾਂ ਨੇ ਇਹ ਗੱਲ ਫੈਲਾ ਦਿਤੀ ਕਿ ਹੁਣ ਫੜੇ ਗਏ ਸੱਪ ਦੀ ਸਾਥਣ ਨਾਗਨ ਬਦਲਾ ਲਵੇਗੀ ਜਿਸ ਕਾਰਣ ਪਿੰਡ ਦੇ ਸਹਿਮੇ ਹੋਏ ਲੋਕਾਂ ਨੇ ਵੇਲੇ-ਕੁਵੇਲੇ ਵੱਜੀ ਛੋਟੀ-ਵੱਡੀ ਸੱਟ ਨੂੰ, ਠੋਕਰ ਨਾਲ, ਡੱਕਾ ਆਦਿ ਖੁੱਭਣ ਨੂੰ ਜਾਂ ਭੂੰਡ ਆਦਿ ਲੜਨ ਨੂੰ ਬਿਨਾਂ ਸੋਚੇ ਸਮਝੇ ਇਹ ਸਮਝ ਲਿਆ ਕਿ ਉਸਦੇ ਤਾਂ ਬੱਸ ਹੁਣ ਸੱਪ ਲੜ ਗਿਆ ਹੈ, ਹੁਣ ਨਹੀਂ ਉਹ ਬਚਦਾ, ਨਹੀਂ ਤਾਂ ਬਡਰੁੱਖਾਂ ਵਾਲੇ ਵੈਦ ਕੋਲ ਲੈ ਜਾਵੋ। ਬੱਸ ਫਿਰ ਕੀ ਸੀ? 40-50 ਬੰਦੇ ਕੁੱਝ ਦਿਨਾਂ ਵਿਚ ਹੀ ਬਡਰੁੱਖਾਂ ਦਾ ਗੇੜਾ ਲਾ ਆਏ। ਮੀਡੀਏ ਦੇ ਇੱਕ ਹਿੱਸੇ ਨੇ ਪੰਜਾਬ ਹੀ ਨਹੀਂ ਸਾਰੇ ਭਾਰਤ ਵਿਚ ਨਾਗਿਨ ਦੇ ਬਦਲੇ ਦੀ ਝੂਠੀ ਖਬਰ ਰਾਹੀਂ ਦਹਿਸ਼ਤ ਹੀ ਪੈਦਾ ਕਰ ਦਿਤੀ ਜਿਸ ਦਾ ਸਥਾਨਕ ਇਕਾਈ ਨੇ ਗੰਭੀਰ ਨੋਟਿਸ ਲੈਂਦਿਆਂ ਤਰਕਸ਼ੀਲ ਕਾਰਕੁੰਨਾਂ ਮਨਪ੍ਰੀਤ ਰਾਣਾ, ਹਰਮੇਸ਼ੀ, ਹਰਬੰਸ ਛਾਜਲੀ, ਅਸ਼ਵਨੀ ਕੁਮਾਰ ਅਤੇ ਲਾਭ ਸਿੰਘ ਛਾਜਲਾ ਤੇ ਆਧਾਰਿਤ

ਟੀਮ ਨੇ ਪਿੰਡ ਦਾ ਪਹਿਲਾ ਦੌਰਾ ਕੀਤਾ, ਪੂਰਾ ਪਿੰਡ ਸੱਪ ਦੇ ਡਰ ਨਾਲ ਸਹਿਮਿਆ ਪਿਆ ਸੀ, ਕੋਈ ਉੱਥੇ ਗੁੱਗੇ ਦੀ ਮੜ੍ਹੀ ਬਣਾਉਣ ਦੀਆਂ ਗੱਲਾਂ ਕਰਦਾ ਸੀ, ਕੋਈ ਪੁੰਨ ਦਾਨ ਜਾਂ ਅਜਿਹਾ ਹੀ ਕੁੱਝ ਹੋਰ। ਟੀਮ ਦੇ ਮੈਂਬਰ ਪੀੜਿਤ ਵਿਅਕਤੀਆਂ ਨੂੰ ਮਿਲਣ ਤੋਂ ਇਲਾਵਾ ਬਡਰੁੱਖਾਂ ਵਾਲੇ ਵੈਦ ਨੂੰ ਵੀ ਮਿਲ ਕੇ ਆਏ ਜਿਸ ਨੇ ਦੱਸਿਆ ਕਿ ਕੁੱਲ 40-50 ਵਿਅਕਤੀਆਂ ਵਿਚ 5-6 ਕੁ ਨੂੰ ਹੀ ਕਿਸੇ ਜ਼ਹਿਰੀਲੇ ਕੀੜੇ ਜਾਂ ਭੂੰਡ ਆਦਿ ਦੇ ਲੜਨ ਦੀ ਗੁੰਜਾਇਸ਼ ਸੀ ਬਾਕੀ ਲੋਕ ਤਾਂ ਸਹਿਮ ਦੇ ਮਾਰੇ ਹੀ ਸੱਪ ਲੜਨ ਦਾ ਵਹਿਮ ਪਾਲ ਬੈਠੇ। ਜਦੋਂ ਫਿਰ ਵੀ ਪਿੰਡ ਵਿਚੋਂ ਡਰ ਦੀ ਹਵਾ ਬੰਦ ਨਹੀਂ ਹੋਈ ਜ਼ੋਨਲ ਮੀਡੀਆ ਇੰਚਾਰਜ ਹਰਿੰਦਰ ਲਾਲੀ ਦੀ ਅਗਵਾਈ ਵਿਚ ਉਕਤ ਟੀਮ ਸਮੇਤ ਪਰਮਿੰਦਰ ਸ਼ੈਰੀ, ਹਰਕਮਲਜੀਤ ਕਮਲ, ਸ਼ਾਮ ਸਿੰਘ ਆਦਿ ਨੇ ਪਿੰਡ ਢੰਡਲੀ ਕਲਾਂ ਦਾ ਦੂਸਰੀ ਵਾਰ ਦੌਰਾ ਕੀਤਾ ਜਿਸ ਦੌਰਾਨ ਇਹ ਗੱਲ ਸਾਹਮਣੇ ਆਈ ਕਿ ਕਿਸੇ ਦੇ ਵੀ ਸੱਪ ਦੇ ਡੰਗ ਮਾਰਨ ਉਪਰੰਤ ਸੱਪ ਦੇ ਦੰਦਾਂ ਦੇ ਨਿਸ਼ਾਨ ਨਹੀਂ ਮਿਲੇ। ਸਾਰੇ ਪਿੰਡ ਦੇ ਵਿਚਕਾਰ ਦਰਵਾਜੇ ਵਿਚ ਲੋਕਾਂ ਦੇ ਭਰਵੇਂ ਇਕੱਠ ਵਿਚ ਸੱਪਾਂ ਦੇ ਬਾਰੇ ਪਾਏ ਜਾ ਰਹੇ ਡਰ, ਵਹਿਮ, ਸੱਪ ਲੜਨ ਦਾ ਤਰੀਕਾ, ਉਸ ਤੋਂ ਬਚਾਓ ਦੇ ਢੰਗ-ਤਰੀਕਿਆਂ ਬਾਰੇ, ਬਚਾਓ ਕਰਨ ਹਿਤ ਵਰਤੋਂ ਵਿਚ ਆਉਣ ਵਾਲੇ ਨਿਯਮਾਂ ਦੀ ਵਡਮੁੱਲੀ ਜਾਣਕਾਰੀ ਦਿੰਦਿਆਂ ਸਪਸ਼ਟ ਕੀਤਾ ਗਿਆ ਕਿ ਸੱਪਾਂ ਵਿਚ ਇੰਨੀ ਦਿਮਾਗੀ ਚੇਤਨਾ ਨਹੀਂ ਹੁੰਦੀ ਜੋ ਉਨ੍ਹਾਂ ਨੂੰ ਬਦਲਾ ਲੈਣ ਯੋਗ ਬਣਾ ਸਕੇ। ਹਾਜ਼ਰੀਨ ਨੂੰ ਸੁਨੇਹਜਾ ਦਿੱਤਾ ਗਿਆ ਕਿ ਮਨਾਂ ਵਿਚੋਂ ਡਰ-ਵਹਿਮ ਕੱਢ ਕੇ ਝੂਠੀਆਂ ਅਫਵਾਹਾਂ ਫੈਲਾਉਣ ਵਾਲਿਆਂ ਨੂੰ ਅੱਗੋਂ ਦੀ ਹੋ ਕੇ ਰੋਕਿਆ ਜਾਵੇ। ਲੋਕਾਂ ਦੇ ਭਰਵੇਂ ਇਕੱਠ ਨੇ ਇਨ੍ਹਾਂ ਵਿਚਾਰਾਂ ਨਾਲ ਸਹਿਮਤ ਹੁੰਦੇ ਹੋਏ ਮਨ ਵਿਚੋਂ ਸੱਪ ਭਾਵ ਨਾਗਿਨ ਦੇ ਬਦਲੇ ਦਾ ਡਰ ਕੱਢਣ ਦਾ ਭਰੋਸਾ ਦਿੱਤਾ ਜਿਸ ਦਾ ਅਸਰ ਇਹ ਹੋਇਆ ਕਿ ਅੱਜ ਕਰੀਬ 2 ਹਫਤੇ ਦਾ ਸਮਾਂ ਲੰਘ ਗਿਆ ਹੈ ਮੁੜਕੇ ਉੱਥੇ ਨਾਗਿਨ ਦੇ ਅਖੌਤੀ ਬਦਲੇ ਦੀ ਕੋਈ ਗੱਲ ਸੁਣਨ ਨੂੰ ਨਹੀਂ ਮਿਲੀ।

**ਹਰਮੇਸ਼ ਮਹੇਸ਼ੀ ਦਿੜਬਾ**

**ਇਕਾਈ ਮਹਿਲ ਕਲਾਂ:** ਇਸ ਇਕਾਈ ਵਲੋਂ ਮਹਿਲ ਕਲਾਂ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ ਸ਼ੁਰੂਆਤ ਵਿੱਚ ਹਰਮੇਲ ਜਿੰਦਲ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਪਿੰਡ ਦੀਆਂ ਗਲੀਆਂ ਵਿੱਚ ਮੋਟਰ ਸਾਈਕਲ ਚਲਾਇਆ। ਉਦਘਾਟਨ ਦੀ ਰਸਮ ਡਾ. ਅਜਮੇਰ ਸਿੰਘ ਔਲਖ ,ਮਾਸਟਰ ਪ੍ਰੇਮ ਕੁਮਾਰ, ਨਰਾਇਣ ਦੱਤ ਤੇ ਮਨਜੀਤ ਧਨੇਰ ਦੀਆਂ ਪਤਨੀਆਂ ਨੇ ਕੀਤੀ। ਕਾਕਾ ਮਨਜੋਤ ਸਿੱਧੂ ਨੇ ਇਕ ਕਵਿਤਾ ਗਾਈ। ਜ਼ੋਨ ਬਰਨਾਲਾ ਮੁਖੀ ਹਰਦੇਵ ਰਾਠੀ ਅਤੇ ਮਾ:ਰਜਿੰਦਰ ਭਦੌੜ ਨੇ ਆਪਣੀਆਂ ਤਕਰੀਰਾਂ ਰਾਹੀਂ ਲੋਕਾਂ ਨੂੰ ਤਰਕਸ਼ੀਲਤਾ ਬਾਰੇ ਵਿਸਥਾਰ ਨਾਲ ਦੱਸਿਆ। ਹਰਵਿੰਦਰ ਦੀਵਾਨਾ ਦੀ ਅਗਵਾਈ ਵਿੱਚ ਨਾਟਕ ਟੀਮ ਵੱਲੋਂ 'ਇਹ ਲਹੂ ਕਿਸ ਦਾ ਹੈ', ਤੇ 'ਪਾਤਸ਼ਾਹ' ਨਾਟਕ ਸਫਲਤਾ ਪੂਰਵਕ ਖੇਡੇ ਗਏ। ਹੱਥ ਦੀ ਸਫਾਈ ਦੇ ਟ੍ਰਿੱਕ ਗੁਰਬਿੰਦਰ ਸਿੰਘ ਬੜੀ ਨੇ ਪੇਸ਼ ਕੀਤੇ। ਇਕਾਈ ਪ੍ਰਧਾਨ ਗੁਰਦੀਪ ਸਿੰਘ, ਗੋਬਿੰਦਰ ਸਿੰਘ ਸਕੱਤਰ ਅਤੇ ਗੁਲਵੰਤ ਸਿੰਘ ਔਲਖ ਖਜ਼ਾਨਚੀ ਨੇ ਮੇਲੇ ਦੇ ਪ੍ਰਬੰਧ ਵਿਚ ਕੋਈ ਕਮੀ ਨਹੀਂ ਆਉਣ ਦਿੱਤੀ। ਮੰਗਤ ਸਿੰਘ ਨੇ ਸਟੇਜ ਦੀ ਕਾਰਵਾਈ ਚਲਾਈ। ਇਸ ਤੋਂ ਇਲਾਵਾ ਗੁਰਪ੍ਰੀਤ ਸਿੰਘ ਸਿੱਧੂ, ਨਛੱਤਰ ਸਿੰਘ ਨੰਬਰਦਾਰ, ਡਾ.ਰਜਿੰਦਰ ਕੁਮਾਰ, ਰਣਜੀਤ ਸਿੰਘ ਕ੍ਰਿਪਾਲੇ ਵਾਲਾ, ਨਰਿੰਦਰ ਐਸ.ਟੀ.ਡੀ.ਵਾਲਾ, ਪ੍ਰੀਤਮ ਦਰਦੀ, ਅਸ਼ੋਕ ਕੁਮਾਰ ਅਤੇ ਗੁਰਮੇਲ ਸਿੰਘ ਮੁਨਸ਼ੀ ਨੇ ਪੂਰਾ ਸਹਿਯੋਗ ਦਿੱਤਾ। ਪਿੰਡ ਦੇ ਭਰਵੇਂ ਇਕੱਠ ਨੇ ਇਸ ਤਰਕਸ਼ੀਲ ਮੇਲੇ ਨੂੰ ਬਹੁਤ ਪਸੰਦ ਕੀਤਾ।

ਮੰਗਤ ਸਿੰਘ

**ਵਤਨੋਂ ਪਾਰ: ਬਰਮਿੰਘਮ:**

ਲੋਕਾਈ ਨੂੰ ਅੰਧਵਿਸ਼ਵਾਸ਼ਾਂ ਦੀ ਦਲਦਲ ਵਿੱਚੋਂ ਕੱਢ ਕੇ ਵਿਗਿਆਨਕ ਦ੍ਰਿਸ਼ਟੀਕੋਣ ਨਾਲ ਜੋੜਦੇ ਹੋਏ ਆਪਣੀ ਜ਼ਿੰਦਗੀ ਤੇ ਸਮਾਜ ਨੂੰ ਵਧੀਆ ਬਣਾਉਣ ਲਈ ਤਰਕਸ਼ੀਲ ਸਰਗਰਮੀਆਂ ਦੁਨੀਆ ਦੇ ਹਰ ਕੋਨੇ ਤੇ ਚੱਲ ਰਹੀਆਂ ਹਨ। 22 ਜੁਲਾਈ ਨੂੰ ਕੁੱਕਰੀ ਰੋਡ ਸਕੂਲ ਦੇ ਮੇਨ ਹਾਲ ਬਰਮਿੰਘਮ ਵਿਖੇ ਵਿਸ਼ਾਲ ਤਰਕਸ਼ੀਲ ਪਬਲਿਕ ਮੀਟਿੰਗ ਕੀਤੀ ਗਈ ਜਿਸ ਵਿਚ ਆਮ ਲੋਕਾਂ ਨੂੰ ਅੰਧਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਵਿਚੋਂ ਨਿਕਲਕੇ ਅਗਾਂਹਵਧੂ ਅਤੇ ਵਿਗਿਆਨਕ ਸੋਚ ਅਪਣਾਉਣ ਵਾਸਤੇ ਪ੍ਰੇਰਿਤ ਕਰਨ ਲਈ ਤਰਕਸ਼ੀਲ ਸੁਸਾਇਟੀ ਦੇ ਜੋਨ ਬਰਨਾਲਾ ਦੇ ਐਡਵੋਕੇਟ ਹਰਿੰਦਰ ਲਾਲੀ ਨੇ ਮੁੱਖ ਬੁਲਾਰੇ ਦੇ ਤੌਰ 'ਤੇ ਸ਼ਿਰਕਤ ਕੀਤੀ।

ਇਸ ਸਮਾਗਮ ਦੇ ਸ਼ੁਰੂ ਵਿਚ ਸੁਰਿੰਦਰ ਵਿਰਦੀ ਵਲੋਂ ਅਗਾਂਹਵਧੂ ਗੀਤ ਗਾ ਕੇ ਅਤੇ ਇੰਡੀਆ(ਪੰਜਾਬ) ਤੋਂ ਆਏ ਟੀਨ ਏਜਰ ਰਾਜ,ਬਲਵਿੰਦਰ ਅਤੇ ਟੀਨਏਜਰ ਨੇਹਾ ਪ੍ਰਾਸ਼ਰ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕਰਕੇ ਸਮਾਗਮ ਦੀ ਵਧੀਆ ਸ਼ੁਰੂਆਤ ਕੀਤੀ ਗਈ। ਇਸ ਤੋਂ ਬਾਅਦ ਡਾ. ਹਰੀਸ਼ ਮਲਹੋਤਰਾ, ਹਰਭਜਨ ਦਰਦੀ, ਅਤੇ ਸਚਦੇਵ ਵਿਰਦੀ ਵੱਲੋਂ ਆਪੋ-ਆਪਣੇ ਭਾਸ਼ਣਾਂ ਰਾਹੀਂ ਸਮਝਾਇਆ ਗਿਆ ਸਾਨੂੰ ਘਸੇ ਪਿਟੇ ਰਿਵਾਜਾਂ, ਵਿਚਾਰਾਂ, ਪਾਖੰਡਾਂ, ਜਾਦੂ, ਟੂਣੇ ਦੀ ਜ਼ਰੂਰਤ ਨਹੀਂ ਬਲਕਿ ਨਰੋਈਆਂ ਅਤੇ ਸਿਹਤਮੰਦ ਸੇਧਾਂ ਅਪਣਾਉਣ ਦੀ ਜ਼ਰੂਰਤ ਹੈ। ਡਾ. ਆਰ. ਐਸ. ਦਿਆਲ ਨੇ, ਜੋ ਕਿ ਦਿਮਾਗੀ ਰੋਗਾਂ ਦੇ ਮਾਹਿਰ ਵੀ ਹਨ ਨੇ ਆਪਣੇ ਤਜ਼ਰਬੇ ਸਾਂਝੇ ਕਰਦਿਆਂ ਦੱਸਿਆ ਕਿ ਵੱਡੀ ਗਿਣਤੀ ਦੇ ਲੋਕ ਆਪਣੇ ਸਰੀਰਕ ਅਤੇ ਮਾਨਸਿਕ ਦੁੱਖਾਂ ਤਕਲੀਫਾਂ ਦੇ ਇਲਾਜ ਵਾਸਤੇ ਡਾਕਟਰਾਂ ਦੇ ਮੁਕਾਬਲੇ ਪਖੰਡੀ ਬਾਬਿਆਂ ਦੀ ਗੱਲ ਤੇ ਜ਼ਿਆਦਾ ਯਕੀਨ ਕਰਦੇ ਹਨ ਚਾਹੇ ਉਨ੍ਹਾਂ ਦਾ ਕੁੱਝ ਵੀ ਨੁਕਸਾਨ ਹੋ ਜਾਵੇ। ਮੁੱਖ ਬੁਲਾਰੇ ਹਰਿੰਦਰ ਲਾਲੀ ਨੇ ਸਭ ਤੋਂ ਪਹਿਲਾਂ ਦੱਸਿਆ ਕਿ ਜੋਤਿਸ਼ ਬਿਲਕੁਲ ਗੈਰ-ਵਿਗਿਆਨਕ



ਵਰਤਾਰਾ ਹੈ ਜੋ ਤੀਰ-ਤੁੱਕੇ ਦੇ ਆਧਾਰ ਤੇ ਦੁੱਖਾਂ-ਤਕਲੀਫਾਂ ਵਿਚ ਉਲਝੇ ਹੋਏ ਲੋਕਾਂ ਨੂੰ ਲੁੱਟਣ ਲਈ ਸ਼ਰੇਆਮ ਵਰਤਿਆ ਜਾ ਰਿਹਾ ਹੈ। ਵਿਗਿਆਨ ਨੇ ਠੋਸ ਤੱਥਾਂ ਦੇ ਆਧਾਰ ਤੇ ਸਾਬਤ ਕੀਤਾ ਕਿ ਅਖੌਤੀ ਜੋਤਿਸ਼ ਵਿੱਦਿਆ ਦੇ ਆਧਾਰ ਤੇ ਭੋਲੇ-ਭਾਲੇ ਲੋਕਾਂ ਨੂੰ ਸਿਰਫ ਲੁੱਟਿਆ ਅਤੇ ਠੱਗਿਆ ਹੀ ਜਾਂਦਾ ਹੈ ਹੋਰ ਕੁੱਝ ਨਹੀਂ ਕੀਤਾ ਜਾਂਦਾ। ਉਹਨਾਂ ਦੱਸਿਆ ਕਿ ਤਰਕਸ਼ੀਲ ਪੰਜਾਬ ਅਤੇ ਇੰਡੀਆ ਵਿਚ ਹੋਰ ਹਮਖਿਆਲੀ ਸੰਸਥਾਵਾਂ ਦੀ ਮਦਦ ਨਾਲ ਤਰਕਸ਼ੀਲ ਮੇਲਿਆਂ,ਸੈਮੀਨਾਰਾਂ, ਪਬਲਿਕ ਮੀਟਿੰਗਾਂ ਆਦਿ ਰਾਹੀਂ ਜਿੱਥੇ ਪਾਖੰਡੀ ਸਾਧਾਂ, ਤਾਂਤਰਿਕਾਂ, ਬਾਬਿਆਂ, ਸੰਤਾਂ, ਜੋਤਿਸ਼ੀਆਂ ਦਾ ਪਰਦਾਫਾਸ਼ ਕਰਦੇ ਹਨ ਉੱਥੇ ਲੋਕਾਂ ਨੂੰ ਵੀ ਵਿਗਿਆਨਕ ਸੋਚ ਨਾਲ ਜੋੜਨ ਲਈ ਯਤਨਸ਼ੀਲ ਹਨ। ਉਨ੍ਹਾਂ ਦੁਨੀਆਂ ਦੇ ਸਾਰੇ ਅਜਿਹੇ ਢੌਂਗੀਆਂ ਨੂੰ ਆਪਣੀ ਸੰਸਥਾਂ ਵੱਲੋਂ ਚੈਲਿੰਜ ਕੀਤਾ। ਤਰਕਸ਼ੀਲ ਸੰਸਥਾਵਾਂ ਦੀਆਂ 23 ਸ਼ਰਤਾਂ ਵਿੱਚੋਂ ਕੋਈ ਵੀ ਇਕ ਸ਼ਰਤ ਅਖੌਤੀ ਗੈਬੀ ਜਾਂ ਚਮਤਕਾਰੀ ਸ਼ਕਤੀ ਨਾਲ ਪੂਰੀ ਕਰਕੇ ਕਰੋੜਾਂ ਰੁਪੈ ਦੇ ਰੱਖੇ ਹੋਏ ਇਨਾਮ ਨੂੰ ਜਿੱਤ ਕੇ ਵਿਖਾਵੇ ਵਰਨਾ ਪਾਖੰਡ ਦਾ ਧੰਦਾ ਬੰਦ ਕਰਕੇ ਲੋਕਾਂ ਨੂੰ ਲੁੱਟਣਾ ਬੰਦ ਕੀਤਾ ਜਾਵੇ। ਇਸ ਤੋਂ ਬਾਅਦ ਦਵਿੰਦਰ ਨੌਰਾ ਕਵੈਂਟਰੀ ਨੇ ਅਗਾਂਹਵਧੂ ਕਵਿਤਾ ਪੇਸ਼ ਕੀਤੀ। ਸੁਸਾਇਟੀ ਦੇ ਨੈਸ਼ਨਲ ਪ੍ਰਧਾਨ ਲਵਕੇਸ਼ ਪ੍ਰਾਸ਼ਰ ਨੇ ਨਵੀਆਂ ਅਤੇ ਵਧੀਆਂ ਸੇਧਾਂ ਦੇਣ ਵਾਲੇ ਚੁਟਕਲਿਆਂ, ਟੋਟਕਿਆਂ ਆਦਿ ਨਾਲ ਸਟੇਜ ਸੰਚਾਲਨ ਕਰਦੇ ਹੋਏ ਦਰਸ਼ਕਾਂ ਅਤੇ ਸਟੇਜ ਦਰਮਿਆਨ ਲਗਾਤਾਰ ਸੰਪਰਕ ਬਣਾਈ ਰੱਖ ਕੇ ਆਪਣੀ ਭੂਮਿਕਾ ਨੂੰ ਬਖ਼ੂਬੀ ਨਿਭਾਉਂਦੇ ਹੋਏ ਸਭਨਾਂ ਦਾ ਧੰਨਵਾਦ ਕੀਤਾ। ਹਾਲ ਦਰਸ਼ਕਾਂ ਨਾਲ ਖਚਾਖਚ ਭਰਿਆ ਹੋਇਆ ਸੀ ਜਿਸ ਵਿਚ ਸਮਾਗਮ ਦੌਰਾਨ ਦਰਸ਼ਕਾਂ ਦੀ ਤਾੜੀਆਂ ਦੀਵਾਰ ਵਾਰ ਹੋ ਰਹੀ ਗੜਗੜਾਹਟ ਉਨ੍ਹਾਂ ਦੀ ਰੁਚੀ, ਉਤਸ਼ਾਹ, ਪਸੰਦ, ਸਮਝ ਅਤੇ ਸਮੁੱਚੇ ਪ੍ਰੋਗਰਾਮ ਦੀ ਸਫਲਤਾ ਦੀ ਗਵਾਹੀ ਭਰ ਰਹੀ ਸੀ। ਇਸ ਸਮਾਗਮ ਵਿਚ ਵੂਲਵਰਹੈਪਟਨ ਤੋਂ ਸ਼ਰਨਜੀਤ ਸਿੰਘ, ਨਵਜੀਤ ਬਬਲੀ, ਸੁਖਚੰਦਨ ਕੌਰ, ਬੀਰਇੰਦਰ, ਤਾਰੀ ਅਟਵਾਲ, ਅਸ਼ਵਨੀ, ਭੂਸ਼ਨ, ਐਡਵੋਕੇਟ ਰਜਿੰਦਰ, ਮੋਹਿਤ, ਰਜਿੰਦਰ ਦੂਲੇ ਆਦਿ ਨੇ ਵਿਸ਼ੇਸ਼ ਸ਼ਿਰਕਤ ਕੀਤੀ।

**ਲਵਕੇਸ਼, ਭਗਵੰਤ, ਸਚਦੇਵ,**
**ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ,**
**ਬਰਤਾਨੀਆ (ਰਜਿ:), ਬਰਾਂਚ ਬਰਮਿੰਘਮ।**




ਸਫਾ 44 ਦੀ ਬਾਕੀ


**ਭੋਲੇ ਬਾਬੇ......**

ਗੇਟ ਬੰਦ ਕਰ ਲਿਆ ਤਾਂ ਜੋ ਲੋਕ ਪਾਖੰਡੀ ਨੂੰ ਧੂਹ ਕੇ ਬਾਹਰ ਨਾ ਖਿੱਚ ਲਿਆਉਣ। ਇੱਧਰ ਤਰਕਸ਼ੀਲ ਆਗੂਆਂ ਬਲਬੀਰ ਲੌਂਗੋਵਾਲ, ਹਰਦੇਵ ਰਾਠੀ, ਸੁਖਦੇਵ ਧੂਰੀ, ਮਾਸਟਰ ਦਵਿੰਦਰ ਸਿੰਘ ਨੇ ਲੋਕਾਂ ਨੂੰ ਲਗਾਤਾਰ ਸੰਬੋਧਨ ਕੀਤਾ ਜਦੋਂ ਕਿ ਸਾਥੀ ਗੁਰਦੇਵ ਪੰਚ ਅਤੇ ਸਾਥੀਆਂ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਪੇਸ਼ ਕੀਤੇ। ਹਾਜ਼ਰ ਲੋਕਾਂ ਦਾ ਸਹਿਯੋਗ ਦਰਸਾ ਰਿਹਾ ਸੀ ਕਿ ਉਹ ਹੁਣ ਪਾਖੰਡੀ ਸਾਧਾਂ, ਸੰਤਾਂ, ਬਾਬਿਆਂ, ਤਾਂਤਰਿਕ, ਜੋਤਸ਼ੀਆਂ ਆਦਿ ਦੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਵਿਰੁੱਧ ਲਾਮਬੰਦ ਹੋ ਰਹੇ ਹਨ। ਜਿੱਥੇ ਸਪੀਕਰ ਰਾਹੀਂ ਉਸਨੂੰ ਆਪਣੇ ਘਰ ਤੋਂ ਬਾਹਰ ਆ ਕੇ ਲੋਕਾਂ ਦੇ ਸਾਹਮਣੇ 'ਗੈਬੀ ਸ਼ਕਤੀ' ਦਾ ਪ੍ਰਦਰਸ਼ਨ ਕਰਨ ਲਈ ਲਗਾਤਾਰ ਚੈਲਿੰਜ ਕੀਤਾ ਜਾਂਦਾ ਰਿਹਾ ਉੱਥੇ ਨਾਲ ਕਾਰਵਾਈ ਦੀ ਹਰ ਗੱਲ ਦਰਸ਼ਕਾਂ ਤੱਕ ਪਹੁੰਚਾਈ ਜਾਂਦੀ ਰਹੀ। ਜਿਸ ਨਾਲ ਸਟੇਜ ਅਤੇ ਜਨਤਾ ਦਰਮਿਆਨ ਨੇੜਲਾ ਰਿਸ਼ਤਾ ਬਣਿਆ ਰਿਹਾ।

ਭਾਵੇਂ ਪੁਲਿਸ ਦੀ ਹਾਜ਼ਰੀ ਵਿੱਚ ਉਸ ਪਾਖੰਡੀ ਨੇ ਸਟਾਰ ਨਿਊਜ਼, ਜ਼ੀ ਨਿਊਜ਼, ਐਨ.ਆਰ.ਆਈ. ਅਤੇ ਹੋਰ ਟੀ.ਵੀ.ਚੈਨਲਾਂ ਅਤੇ ਪ੍ਰਿੰਟ ਮੀਡੀਆ ਦੇ ਸਾਹਮਣੇ ਹਾਰ ਮੰਨ ਵੀ ਲਈ ਸੀ ਲੇਕਿਨ ਲੋਕਾਂ ਦੀ ਤਸੱਲੀ ਤਾਂ ਹੀ ਹੁੰਦੀ ਸੀ ਜੇਕਰ ਇਸ ਮਾਮਲੇ ਦਾ ਨਿਪਟਾਰਾ ਲੋਕਾਂ ਦੀ ਪੰਚਾਇਤ ਵਿਚ ਹੁੰਦਾ। ਹਾਜ਼ਰ ਲੋਕਾਂ ਵੱਲੋਂ ਸਾਡੇ ਤੇ ਜ਼ੋਰ ਪਾਉਣ ਤੇ ਅਸੀਂ ਉੱਥੇ ਹਾਜ਼ਰ ਵਿਅਕਤੀਆਂ ਵਿਚੋਂ ਜਸਵੰਤ ਸਿੰਘ ਸ਼ਾਹੀ(ਕਸਬਾ), ਦਰਸ਼ਨ ਸਿੰਘ ਪੰਚ(ਸੱਦੋ), ਸੁਦਾਗਰ ਸਿੰਘ (ਨੱਥੋਹੇੜੀ), ਪਰਮਜੀਤ (ਬਿਸ਼ਨਗੜ੍ਹ), ਭਰਭੂਰ ਢਿੱਲੋਂ (ਮਣਕੀ), ਧਰਮ ਸਿੰਘ (ਫਰਵਾਹੀ), ਸੰਦੌੜ ਦੇ ਮਾ. ਰਣਜੀਤ ਸਿੰਘ, ਤਰਸੇਮ ਕੁਮਾਰ, ਬਲਵਿੰਦਰ ਸਿੰਘ, ਹਾਕਮ ਸਿੰਘ, ਡਾ.ਦੀਪ, ਡਾ. ਗੁਰਪ੍ਰੀਤ ਆਦਿ ਦੀ ਅਗਵਾਈ ਵਿਚ ਐਕਸ਼ਨ ਕਮੇਟੀ ਬਣਾ ਕੇ ਪੁਲੀਸ-ਪ੍ਰਸ਼ਾਸ਼ਨ ਨੂੰ ਸਵਾ ਤਿੰਨ ਵਜੇ ਤੱਕ ਦਾ ਅਲਟੀਮੇਟਮ ਦਿਤਾ ਕਿ ਜੇਕਰ ਪੁਲਿਸ ਖੁਦ ਹੀ ਉਸ ਢੌਂਗੀ ਨੂੰ ਉਸ ਦੇ ਘਰੋਂ ਬਾਹਰ ਕੱਢ ਕੇ ਨਾ ਲਿਆਈ ਤਾਂ ਲੋਕਾਂ ਵੱਲੋਂ ਸਖਤ ਐਕਸ਼ਨ ਲਿਆ ਜਾਵੇਗਾ। ਸਵਾ ਤਿੰਨ ਵਜੇ ਤੱਕ ਵੀ ਉਹ ਬਾਹਰ ਨਾ ਆਇਆ ਜਿਸ ਕਾਰਨ ਜਨਤਾ ਦੇ ਸਬਰ ਟੁੱਟ ਗਿਆ ਤਾਂ ਜਦੋਜਹਿਦ ਨੂੰ ਸਿਖਰ ਤੇ ਲਿਜਾਂਦੇ ਹੋਏ ਉਨ੍ਹਾਂ ਨੇ ਸੰਦੌੜ-ਰਾਏਕੋਟ ਸੜਕ ਤੇ ਚੱਕਾ ਜਾਮ ਕਰ ਦਿੱਤਾ। ਬੱਸ ਫਿਰ ਕੀ ਸੀ, ਪੁਲਿਸ-ਪ੍ਰਸ਼ਾਸ਼ਨ ਦੇ ਉੱਚ-ਅਧਿਕਾਰੀਆਂ ਵਿਚ ਤਰਥੱਲੀ ਮੱਚ ਗਈ, ਕੁੱਝ ਹੀ ਪਲਾਂ ਵਿਚ ਪੁਲੀਸ ਨੇ ਉਸ ਪਾਖੰਡੀ ਸਾਧ ਨੂੰ ਲਿਆ ਕੇ ਲੋਕਾਂ ਦੇ ਸਾਹਮਣੇ ਖੜਾ ਕਰ ਦਿੱਤਾ ਤਾਂ ਉਸ ਨੇ ਇੱਕ ਉੱਚੇ ਜਿਹੇ ਥੜ੍ਹੇ ਉੱਪਰ ਚੜ੍ਹ ਕੇ ਲਾਊਡ ਸਪੀਕਰ ਦੇ ਮਾਈਕ ਤੇ ਬੋਲ ਕੇ ਮੰਨਿਆ ਕਿ ਉਸ ਪਾਸ ਕੋਈ ਗੈਬੀ ਜਾਂ ਚਮਤਕਾਰੀ ਸ਼ਕਤੀ ਨਹੀਂ ਅਤੇ ਉਹ ਤਰਕਸ਼ੀਲਾਂ ਦੀ ਕੋਈ ਵੀ ਸ਼ਰਤ ਪੂਰੀ ਨਹੀਂ ਕਰ ਸਕਦਾ ਤੇ ਆਪਣੀ ਹਾਰ ਮੰਨਦਾ ਹੈ। ਇਸ ਦੇ ਨਾਲ ਹੀ ਲੋਕਾਂ ਦੇ ਇਕੱਠ ਨੇ "ਲੋਕ-ਤਰਕਸ਼ੀਲ ਏਕਤਾ-ਜ਼ਿੰਦਾਬਾਦ" ਦੇ ਜੇਤੂ ਨਾਹਰੇ ਲਾ ਦਿੱਤੇ। ਲੋਕ ਉਤਸ਼ਾਹ ਅਤੇ ਜਿੱਤ ਨਾਲ ਭਰੇ ਹੋਏ ਆਪੋ-ਆਪਣੇ ਘਰਾਂ ਨੂੰ ਚਲੇ ਗਏ।

**ਬਲਵੀਰ ਚੰਦ ਲੌਂਗੋਵਾਲ**

# ਤੁਹਾਡੇ ਹੁੰਗਾਰੇ

ਜੁਲਾਈ ਅਗਸਤ ਦਾ ਅੰਕ ਬਹੁਤ ਹੀ ਗਿਆਨ ਭਰਪੂਰ ਸੀ ਜਿਸ ਵਿੱਚ ਡਾ. ਡੀ.ਪੀ.ਸਿੰਘ ਦਾ ਲੇਖ ਜਲ ਸੰਕਟ ਬਹੁਤ ਪਸੰਦ ਆਇਆ। ਇਸ ਤੋਂ ਇਲਾਵਾ ਬਾਕੀ ਦਾ ਮੈਟਰ ਵੀ ਗਿਆਨ ਵਰਧਕ ਸੀ। ਵਿਗਿਆਨਕ ਚੇਤਨਾ ਦੇ ਪਸਾਰ ਲਈ ਸੁਸਾਇਟੀ ਦਾ ਮਿਸ਼ਨ ਕਾਬਿਲ ਏ ਤਾਰੀਫ਼ ਹੈ। ਮੈਗਜ਼ੀਨ ਦੇ ਸਮੁੱਚੇ ਮੈਟਰ ਲਈ ਅਦਾਰਾ ਵਧਾਈ ਦਾ ਪਾਤਰ ਹੈ।

ਮਨਜੀਤ ਸਿੰਘ ਝੱਲੀ,ਜਸਵੀਰ ਸਿੰਘ ਜੱਸੀ
ਪਿੰਡ ਤੇ ਡਾਕ:ਬਡੇਸਰੋਂ (ਹੁਸ਼ਿਆਰਪੁਰ)

ਮੈਗਜ਼ੀਨ ਵਧੀਆ ਚੱਲ ਰਿਹਾ ਹੈ। ਡਾ.ਸ਼ਿਆਮ ਸੁੰਦਰ ਦੀਪਤੀ ਤੇ ਡਾ.ਧਰਮਵੀਰ ਗਾਂਧੀ ਦੀਆਂ ਲਿਖਤਾਂ ਗਿਆਨ ਵਧਾਊ ਸਨ। ਸਫਰਨਾਮਾ ਸੰਖੇਪ ਹੋ ਸਕਦਾ ਹੋਵੇ ਤਾਂ ਠੀਕ ਹੈ। ਸਾਰੀਆਂ ਮਿੰਨੀ ਕਹਾਣੀਆਂ ਵਧੀਆ ਸਨ। ਸੰਪਾਦਕੀ ਵਿੱਚ ਉਭਾਰਿਆ ਗਿਆ ਵਿਚਾਰ ਵੀ ਕਾਬਲੇ ਗ਼ੌਰ ਹੈ। ਕੁੱਲ ਮਿਲਾ ਕੇ ਤੁਸੀਂ ਵਧਾਈ ਦੇ ਹੱਕਦਾਰ ਹੋ।

ਦਲਜੀਤ ਧਾਲੀਵਾਲ,ਸੰਗਰੂਰ

ਜੁਲਾਈ ਅਗਸਤ ਅੰਕ ਪੜ੍ਹਨ ਨੂੰ ਮਿਲਿਆ। ਸੰਪਾਦਕੀ ਜਥੇਬੰਦਕ ਵਿਭਚਾਰ ਸੋਚਣ ਲਈ ਮਜਬੂਰ ਕਰਦੀ ਸੀ। ਪੂਰਨ ਸਿੰਘ ਕਿਰਤੀ ਦਾ ਵਸੀਅਤਨਾਮਾ ਪਸੰਦ ਆਇਆ। ਡਾ.ਦੀਪਤੀ ਦਾ ਸੈਕਸ ਸਬੰਧੀ ਕਾਲਮ ਗਿਆਨ ਵਰਧਕ ਸੀ। ਤਾਰਾ ਵਿਗਿਆਨੀ ਪੀਰੋ ਸਾਈਮਨ ਬਾਰੇ ਪੜ੍ਹ ਕੇ ਚਿਰਾਂ ਦੀ ਰੀਝ ਪੂਰੀ ਹੋਈ। ਬੱਚਿਆਂ ਦਾ ਕੋਨਾਂ ਬਾਲ ਮਨਾਂ ਦੀ ਸੰਤੁਸ਼ਟੀ ਕਰਵਾਉਂਦਾ ਹੈ। ਖ਼ਬਰ ਹੈ ਕਿ ਤੇ ਸਰਗਰਮ ਕਾਲਮ ਆਪੋ ਆਪਣੀ ਥਾਂ ਠੀਕ ਹਨ।

ਗੁਰਦੇਵ ਸਿੰਘ ਨੰਬਰਦਾਰ,ਝਨੇਰ (ਸੰਗਰੂਰ)

ਇਸ ਅੰਕ ਵਿੱਚ ਪ੍ਰਵੀਨ ਜੰਡਵਾਲਾ ਦੀ ਰਿਪੋਰਟ ਜਦ ਮਿਸ਼ਰੀ ਵਾਲੇ ਜੱਸੇ ਬਾਬੇ ਨੇ ਤੋਬਾ ਕੀਤੀ,ਡਾ.ਦੀਪਤੀ ਦਾ ਲੇਖ,ਗੁਰਮੀਤ ਖਰੜ ਦੀ ਕੇਸ ਰਿਪੋਰਟ ਤੇ ਰਾਜਪਾਲ ਸਿੰਘ ਦਾ ਲੇਖ ਬਹੁਤ ਪਸੰਦ ਆਏ। ਬਾਕੀ ਮੈਟਰ ਵੀ ਸਰਾਹੁਣ ਯੋਗ ਸੀ।

ਸੁਖਮੰਦਰ ਬਰਾੜ,ਮਹਿਮਾ ਸਵਾਈ
ਗਗਨਦੀਪ ਸਿੱਧੂ ਬੀੜ ਬਹਿਮਣ (ਬਠਿੰਡਾ)

ਮੈਂ ਤਰਕਸ਼ੀਲ ਪੰਜਾਬੀ ਤੇ ਹਿੰਦੀ ਦੋਹਾਂ ਦਾ ਪਾਠਕ ਹਾਂ। ਤੁਸੀਂ ਸੈਕਸ ਸਬੰਧੀ ਡਾ.ਦੀਪਤੀ ਦਾ ਲੜੀਵਾਰ ਲੇਖ ਸ਼ੁਰੂ ਕਰਕੇ ਵਧੀਆ ਉੱਦਮ ਕੀਤਾ ਹੈ ਕਿਉਂਕਿ ਇਸ ਮਸਲੇ ਨਾਲ ਸਾਡਾ ਨੌਜਵਾਨ ਵਰਗ ਅਕਸਰ ਹੀ ਗੁਮਰਾਹ ਹੋ ਜਾਂਦਾ ਹੈ। ਇਹ ਕਾਲਮ ਨੌਜਵਾਨਾਂ ਨੂੰ ਸਹੀ ਸੇਧ ਦੇਵੇਗਾ।

ਸੁਖਰਾਜ ਰਾਜਾ ਮਾਹੂਆਣਾ (ਮੁਕਤਸਰ)

ਜੁਲਾਈ ਅਗਸਤ ਅੰਕ ਵਿੱਚ ਪੂਰਨ ਸਿੰਘ ਕਿਰਤੀ ਦਾ ਵਸੀਅਤ ਨਾਮਾ ਮਨੁੱਖੀ ਸੋਚ ਵਿੱਚ ਆ ਰਹੀ ਤਬਦੀਲੀ ਦਾ ਪ੍ਰਤੀਤ ਹੈ। ਸੰਪਾਦਕੀ ਖ਼ੂਬ ਰਹੀ। ਸਫਰਨਾਮਾ ਵਿੱਚ ਰੋਚਕਤਾ ਦੀ ਘਾਟ ਹੈ। ਕਾਲਮ ਖੋਜ ਖ਼ਬਰ ਵਿੱਚ ਅਥਾਹ ਗਿਆਨ ਸਮੋਇਆ ਹੁੰਦਾ ਹੈ ਜਦਕਿ ਖ਼ਬਰ ਹੈ ਕਿ ਕਾਲਮ ਅਸਲੀਅਤ ਦਰਸਾਉਂਦਾ ਹੈ। ਮੈਗਜ਼ੀਨ ਵਿੱਚ ਤਕਨੀਕੀ ਗਲਤੀਆਂ ਨੂੰ ਦੂਰ ਕਰਨਾ ਚਾਹੀਦਾ ਹੈ! ਇਸ ਅੰਕ ਵਿੱਚ ਸੰਦੌੜ ਇਕਾਈ ਦੀ ਵਿਸ਼ੇਸ਼ ਸਰਗਰਮੀ ਦਾ ਕੁੱਝ ਹਿੱਸਾ ਗਾਇਬ ਸੀ। ਇਸ ਤਰ੍ਹਾਂ ਦੀਆਂ ਗਲਤੀਆਂ ਦਾ ਧਿਆਨ ਰੱਖਣਾ ਚਾਹੀਦਾ ਹੈ।

ਰਣਜੀਤ ਝਨੇਰ,(ਸੰਗਰੂਰ)

ਡਾ.ਸ਼ਿਆਮ ਸੁੰਦਰ ਦੀਪਤੀ ਦੇ ਸੈਕਸ ਸਿੱਖਿਆ ਸਬੰਧੀ ਛਪ ਰਹੇ ਲੇਖ ਸਿੱਖਿਆ ਦਾਇਕ ਹਨ। ਸਰਗਰਮੀਆਂ ਤੋਂ ਦੇਸ਼ ਵਿਦੇਸ਼ ਵਿੱਚ ਚਲ ਰਹੀਆਂ ਗਤੀਵਿਧੀਆਂ ਬਾਰੇ ਜਾਣਕਾਰੀ ਮਿਲਦੀ ਹੈ। ਸੁਸਾਇਟੀ ਦੇ ਵਿਚਾਰਾਂ ਨੂੰ ਟੀ.ਵੀ.ਰਾਹੀਂ ਲੋਕਾਂ 'ਚ ਲਿਜਾਣ ਵਾਸਤੇ ਸੀਰੀਅਲ ਬਣਾਉਣ ਦਾ ਪ੍ਰੋਜੈਕਟ ਵਧੀਆ ਉੱਦਮ ਹੈ।

ਖੁਸ਼ਹਾਲ ਸਿੰਘ ਮੱਲ,ਗੁੱਜਰਪੁਰ ਕਲਾਂ (ਨਵਾਂ ਸ਼ਹਿਰ)

ਤਰਕਸ਼ੀਲ ਮੈਗਜ਼ੀਨ ਦਾ ਪੁਰਾਣਾ ਪਾਠਕ ਹਾਂ। ਇਸ ਵਿੱਚ ਛਪਦੀਆਂ ਰਚਨਾਵਾਂ ਵਧੀਆ ਤੇ ਜਾਣਕਾਰੀ ਭਰਪੂਰ ਹੁੰਦੀਆਂ ਹਨ। ਬਹੁਤੀ ਵਾਰ ਜਿਹੜੇ ਲੇਖਕ ਬਾਹਰਲੇ ਮੁਲਕਾਂ ਦਾ ਦੌਰਾ ਕਰਕੇ ਜਾਂਦੇ ਹਨ। ਫਿਰ ਉਹ ਆਪਣਾ ਸਫਰਨਾਮਾ ਲਿਖਦੇ ਹਨ। ਬਹੁਤੀਆਂ ਨਾਲੋਂ ਜ਼ਿਆਦਾ ਗੱਲਾਂ ਜਿਹੜੀਆਂ ਉਹ ਇਹਨਾਂ ਸਫਰਨਾਮਿਆਂ ਵਿੱਚ ਲਿਖਦੇ ਹਨ ਉਹ ਸੱਚ ਦੇ ਨੇੜੇ ਤੇੜੇ ਵੀ ਨਹੀਂ ਹੁੰਦੀਆਂ। ਸਿਰਫ ਸੁਣੀਆਂ ਸੁਣਾਈਆਂ ਹੀ ਹੁੰਦੀਆਂ ਹਨ ਤੇ ਸਫਰਨਾਮਿਆਂ ਦਾ ਬਹੁਤਾ ਹਿੱਸਾ ਵਿਦੇਸ਼ੀ ਲੋਕਾਂ ਵੱਲੋਂ ਕੀਤੀ ਖਾਤਰਦਾਰੀ ਨਾਲ ਭਰਿਆ ਹੁੰਦਾ ਹੈ। ਲੇਖਕਾਂ ਨੂੰ ਬੇਨਤੀ ਹੈ ਕਿ ਉਹ ਸਫਰਨਾਮੇ ਲਿਖਣ ਤੋਂ ਪਹਿਲਾਂ ਮੇਜਬਾਨਾਂ ਨੂੰ ਜਰੂਰ ਪੁੱਛ ਲਿਆ ਕਰਨ ਕਿ ਉਹ ਕਿੰਨੇ ਕੁ ਠੀਕ ਹਨ ਤਾਂ ਜੋ ਤੱਥਾਂ ਦੀ ਸੋਧ ਹੋ ਸਕੇ। ਦੂਸਰੀ ਗੱਲ ਇਹ ਕਿ ਉਹ ਵਿਦੇਸ਼ ਵਿੱਚ ਰਹਿਣ ਵਾਲੇ ਲੋਕਾਂ ਦੀਆਂ ਔਕੜਾਂ ਦੇ ਹੱਲ ਲੱਭਣ ਤੋਂ ਪੂਰਾ ਤੇ ਮੁਕੰਮਲ ਪਰਹੇਜ਼ ਕਰਨ। ਆਸ ਹੈ ਕਿ ਭਵਿੱਖ ਵਿੱਚ ਤਰਕਸ਼ੀਲ ਦੇ ਪੰਨਿਆਂ ਨੂੰ ਸਫਰਨਾਮਿਆਂ ਨਾਲ ਕਾਲੇ ਕਰਨ ਦੀ ਬਜਾਏ ਇਹਨਾਂ ਦੀ ਥਾਂ ਚੰਗੀਆਂ ਵਧੀਆਂ ਲਿਖਤਾਂ ਨੂੰ ਦਿਓਗੇ।

ਹਰਨੇਕ,ਵਿਨੀਪੈਗ (ਕੈਨੇਡਾ)

ਜੁਲਾਈ ਅਗਸਤ ਅੰਕ ਹਰ ਪੱਖੋਂ ਮੁਕੰਮਲ ਸੀ। ਸੈਕਸ ਸਿੱਖਿਆ,ਬੱਚਿਆਂ ਦਾ ਕੋਨਾ ਤੇ ਮਿੰਨੀ ਕਹਾਣੀਆਂ ਬਹੁਤ ਪਸੰਦ ਆਈਆਂ। ਕੁੱਲ ਮਿਲਾ ਕੇ ਸਾਰਾ ਮੈਟਰ ਜਾਣਕਾਰੀ ਭਰਪੂਰ ਸੀ। ਮਗਰਲੇ ਪੰਨੇ ਤੇ ਸੁਸਾਇਟੀ ਵੱਲੋਂ ਪ੍ਰਕਾਸ਼ਿਤ ਕਿਤਾਬਾਂ ਦੀ ਸੂਚੀ ਛਾਪ ਕੇ ਚੰਗਾ ਕੀਤਾ ਹੈ। ਮੈਗਜ਼ੀਨ ਵਿੱਚ 23 ਸ਼ਰਤਾਂ ਵਾਲੀ ਚੁਣੌਤੀ ਛਾਪ ਸਕੋ ਤਾਂ ਚੰਗਾ ਰਹੇਗਾ।

ਸੁਖਵਿੰਦਰ ਵਿੱਕੀ,ਅਮਨਦੀਪ,ਧਰਮਿੰਦਰ,ਸੰਦੀਪ,ਹਰਜਾਪ,ਸੰਤੋਖ
ਪਿੰਡ ਅੱਭੋਵਾਲ (ਹੁਸ਼ਿਆਰਪੁਰ)

ਇਸ ਅੰਕ ਵਿੱਚ ਪੂਰਨ ਸਿੰਘ ਕਿਰਤੀ ਦਾ ਵਸੀਅਤਨਾਮਾ ਵਿਗਿਆਨਕ ਯੁੱਗ ਦੇ ਨਵੇਂ ਕਦਮਾਂ ਦਾ ਆਗਾਜ਼ ਹੈ। ਸੰਪਾਦਕੀ ਪੜ੍ਹ ਕੇ ਕਾਫੀ ਨਸੀਅਤ ਮਿਲੀ। ਲੜੀਵਾਰ ਛਪ ਰਹੇ ਸਫਰਨਾਮੇ ਦਾ ਮੈਗਜ਼ੀਨ ਦੀ ਮੌਲਿਕਤਾ ਨਾਲ ਕੋਈ ਮੇਲ ਨਹੀਂ। ਮਿਸ਼ਰੀ ਵਾਲੇ ਜੱਸੇ ਬਾਬੇ ਦੀ ਮੱਦਦ ਤੇ ਪੁਲਿਸ ਪ੍ਰਸ਼ਾਸ਼ਨ ਤੇ ਬਾਦਲ ਸਮਰਥਕਾਂ ਦਾ ਆਉਣਾ ਸਾਬਿਤ ਕਰਦਾ ਹੈ ਕਿ ਇਹ ਲੋਕ ਅੰਧਵਿਸ਼ਵਾਸ਼ਾਂ ਨੂੰ ਬੜਾਵਾ ਦੇਣ ਵਿੱਚ ਸਮਾਜ ਨਾਲ ਧੋਖਾਧੜੀ ਕਰ ਰਹੇ ਹਨ। ਮੈਗਜ਼ੀਨ ਅੰਧਵਿਸ਼ਵਾਸ਼ਾਂ ਦੇ ਧੁੰਦ ਗੁਬਾਰ ਵਿੱਚ ਆਪਣਾ ਬਣਦਾ ਯੋਗਦਾਨ ਪਾ ਰਿਹਾ ਹੈ।

ਹਰਦੀਪ ਕੌਰ ਟਿਵਾਣਾ,ਲਸੋਈ (ਸੰਗਰੂਰ)

ਜੁਲਾਈ-ਅਗਸਤ ਅੰਕ ਬਹੁਤ ਪਸੰਦ ਆਇਆ। ਸੰਪਾਦਕੀ 'ਜਥੇਬੰਦਕ ਵਿਭਚਚਾਰ' ਹਰ ਤਰ੍ਹਾਂ ਦੀਆਂ ਜਥੇਬੰਦੀਆਂ ਦੇ ਕਾਰਕੁੰਨਾਂ ਨੂੰ ਆਪਣੇ ਫਰਜ਼ਾਂ ਪ੍ਰਤੀ ਸੁਚੇਤ ਕਰਨ ਵਾਲੀ ਉੱਚ-ਪਾਏ ਦੀ ਰਚਨਾ ਸੀ। ਇਸਤੋਂ ਇਲਾਵਾ ਡਾ.ਦੀਪਤੀ ਦਾ ਲੇਖ ਤੇ ਮਿੰਨੀ ਕਹਾਣੀਆਂ 'ਦਾਨੀ', 'ਬੇਈਮਾਨ' ਤੇ 'ਅੰਤਰ' ਬਹੁਤ ਵਧੀਆ ਸਨ। ਹੇਮ ਰਾਜ ਸਟੈਨੋ ਦੇ ਲੇਖ ਦੀ ਘਾਟ ਰੜਕਦੀ ਰਹੀ। ਕੇਸ ਰਿਪੋਰਟਾਂ ਵਧੀਆ ਸਨ ਪਰ ਇਨ੍ਹਾਂ ਦੀ ਗਿਣਤੀ ਵਧਾਉਣ ਦੀ ਲੋੜ ਹੈ। 'ਜਗਿਆਸਾ' ਕਾਲਮ ਵਿਚ ਘੱਟ ਘੱਟ 5-6 ਪਾਠਕਾਂ ਦੇ ਸਵਾਲਾਂ ਦੇ ਜਵਾਬ ਹੋਣੇ ਚਾਹੀਦੇ ਹਨ, ਇਸ ਲਈ ਸਰਗਰਮੀਆਂ ਨੂੰ ਘਟਾਇਆ ਜਾ ਸਕਦਾ ਹੈ। ਤਰਕਸ਼ੀਲ ਸਾਹਿਤ ਦੀ ਸੂਚੀ ਛਾਪਣ ਲਈ ਧੰਨਵਾਦ। ਅਜਿਹੀ ਸੂਚੀ ਸਾਲ ਵਿਚ ਘੱਟ ਘੱਟ ਦੋ ਵਾਰ ਛਪਣੀ ਚਾਹੀਦੀ ਹੈ।

ਰਣਧੀਰ ਸਿੰਘ, ਰੁਕਨਪੁਰਾ(ਅਬੋਹਰ)

ਜੁਲਾਈ-ਅਗਸਤ ਅੰਕ ਬਹੁਤ ਵਧੀਆ ਹੈ। ਵਾਰ ਵਾਰ ਪੜ੍ਹਨ ਨੂੰ ਮਨ ਕਰਦਾ ਹੈ। ਜਸ ਮੰਡ ਦਾ ਲੇਖ 'ਸਖਸ਼ੀਅਤ' ਬਹੁਤ ਵਧੀਆ ਸੀ। ਕੇਸ ਰਿਪੋਰਟਾਂ ਅਤੇ ਕਵਿਤਾਵਾਂ ਰਸਾਲੇ ਨੂੰ ਹੋਰ ਦਿਲਚਸਪ ਬਣਾ ਦਿੰਦੇ ਹਨ। ਰਾਜਪਾਲ ਸਿੰਘ ਜੀ ਦੀ 'ਦਾੜ੍ਹੀ ਬਨਾਮ ਦਾਖਲੇ ਦਾ ਮਸਲਾ' ਬਾਰੇ ਜਾਣਕਾਰੀ ਬਹੁਤ ਹੀ ਮਹੱਤਵਪੂਰਨ ਸੀ। ਵਿਗਿਆਨ ਨਾਲ ਸਬੰਧਤ ਜਾਣਕਾਰੀ ਵਿਚ ਭੌਤਿਕ ਵਿਗਿਆਨ ਵਿਸ਼ੇ ਨਾਲ ਸਬੰਧਤ ਜਾਣਕਾਰੀ ਜ਼ਰੂਰ ਦਿਆ ਕਰੋ। ਹਰੇਕ ਅੰਕ ਵਿਚ ਮੁੱਖ ਪੰਨੇ ਉੱਤੇ ਅਲੱਗ ਅਲੱਗ ਸਾਇੰਸਦਾਨਾਂ ਦੀਆਂ ਤਸਵੀਰਾਂ ਛਾਪਿਆ ਕਰੋ ਅਤੇ ਅੰਦਰ ਉਨ੍ਹਾਂ ਨਾਲ ਸਬੰਧਤ ਜਾਣਕਾਰੀ ਵੀ ਦਿਆ ਕਰੋ।

ਮਨਦੀਪ, ਲੱਕੀ, ਜਸੈਤ, ਕਲਾਸ ਗਿਆਰਵੀਂ,
ਗੌ:ਸੀ:ਸੈ:ਸਕੂਲ, ਬਜਰੂੜ



# ਰਾਜਭਾਗ ਕਰਨ ਵਾਲਿਆਂ ਦੇ ਨਾਂ

ਜਿਵੇਂ ਕਿ ਤੁਸੀਂ ਜਾਣਦੇ ਹੀ ਹੋ ਕਿ ਸਾਡੇ ਸਮਾਜ ਵਿੱਚ ਬਹੁਤ ਗਿਣਤੀ ਲੋਕ ਅੰਧਵਿਸ਼ਵਾਸ਼ੀ, ਵਹਿਮਾਂ ਭਰਮਾਂ, ਜੋਤਿਸ਼, ਰਾਸ਼ੀਫਲ, ਜਾਦੂ ਟੂਣਿਆਂ ਅਤੇ ਧਾਗੇ ਤਵੀਤਾਂ ਦੇ ਚੱਕਰਾਂ ਵਿੱਚ ਬੜੀ ਬੁਰੀ ਤਰ੍ਹਾਂ ਫਸੇ ਹੋਏ ਹਨ ਅਤੇ ਆਪਣੇ ਆਪ ਨੂੰ ਗੈਬੀ ਸ਼ਕਤੀਆਂ ਦੇ ਮਾਲਕ ਅਖਵਾਉਣ ਵਾਲੇ ਅਖੌਤੀ ਸਾਧ, ਸੰਤ, ਸਿਆਣੇ, ਤਾਂਤਰਿਕ ਬਾਬੇ, ਪੁਜਾਰੀ, ਜੋਤਸ਼ੀ ਅਤੇ ਪੁੱਛਾਂ ਦੇਣ ਵਾਲੇ ਪਾਖੰਡੀ ਬਾਬੇ ਭੋਲੇ ਭਾਲੇ ਲੋਕਾਂ ਨੂੰ ਅਖੌਤੀ ਚਮਤਕਾਰਾਂ, ਭੂਤਾਂ ਪ੍ਰੇਤਾਂ, ਭਟਕੀਆਂ ਰੂਹਾਂ, ਗ੍ਰਹਿ ਚੱਕਰਾਂ, ਰਾਸ਼ੀਫਲ, ਕਿਸਮਤ ਅਤੇ ਪਿਛਲੇ ਜਨਮ ਦੇ ਕਰਮਾਂ ਦੇ ਅੰਧ ਵਿਸ਼ਵਾਸ਼ਾਂ ਵਿੱਚ ਪਾ ਕੇ ਚਿੱਟੇ ਦਿਨ ਉਨ੍ਹਾਂ ਦੀ ਹੱਕ ਹਲਾਲ ਦੀ ਕਮਾਈ ਲੁੱਟੀ ਜਾ ਰਹੇ ਹਨ। ਧਰਮ ਤੇ ਰਾਜਨੀਤੀ ਦੀ ਸ਼ਹਿ ਉੱਤੇ ਇਨ੍ਹਾਂ ਦਾ ਲੁੱਟ ਦਾ ਕਾਰੋਬਾਰ ਦਿਨੋ ਦਿਨ ਵਧਦਾ ਫੁੱਲਦਾ ਜਾ ਰਿਹਾ ਹੈ, ਪਰ ਸਰਕਾਰ ਦਾ ਸਮੁੱਚਾ ਪ੍ਰਸ਼ਾਸਨ ਮੂਕਦਰਸ਼ਕ ਬਣ ਕੇ ਸਭ ਕੁਝ ਵੇਖੀ ਜਾ ਰਿਹਾ ਹੈ।

ਯਕੀਕਨ ਲੋਕਾਂ ਦੀ ਗਰੀਬੀ, ਮੰਦਹਾਲੀ ਅਤੇ ਸਦੀਆਂ ਪੁਰਾਣੀਆਂ ਧਾਰਮਿਕ ਤੇ ਰੂੜੀਵਾਦੀ ਰਵਾਇਤਾਂ ਅਜਿਹੇ ਅੰਧ ਵਿਸ਼ਵਾਸ਼ੀ ਵਰਤਾਰੇ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹਨ, ਪਰ ਅੱਜ ਦੇ ਵਿਗਿਆਨ ਦੇ ਯੁੱਗ ਵਿੱਚ ਲੋਕਾਂ ਨੂੰ ਅਗਿਆਨਤਾ ਅਤੇ ਅੰਧਵਿਸ਼ਵਾਸ਼ ਦੇ ਹਨੇਰੇ ਵਿੱਚੋਂ ਬਾਹਰ ਕੱਢ ਕੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਚਾਨਣ ਵਿਖਾਇਆ ਜਾਣਾ ਚਾਹੀਦਾ ਹੈ। ਵੈਸੇ ਵੀ ਸਾਡੇ ਸੰਵਿਧਾਨ ਦੀ ਧਾਰਾ 51 ਏ (ਐਚ) ਅਨੁਸਾਰ ਹਰ ਭਾਰਤੀ ਨਾਗਰਿਕ ਦਾ ਇਹ ਫਰਜ਼ ਮਿੱਥਿਆ ਗਿਆ ਹੈ ਕਿ ਉਹ ਆਪਣੀ ਜ਼ਿੰਦਗੀ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਇਨਸਾਨੀਅਤ ਦੀ ਸੋਚ ਅਪਣਾਏ ਅਤੇ ਆਪਣੇ ਆਲੇ ਦੁਆਲੇ ਨੂੰ ਜਾਣਨ ਅਤੇ ਉਸ ਵਿੱਚ ਸੁਧਾਰ ਕਰਨ ਦੀ ਭਾਵਨਾ ਵਿਕਸਤ ਕਰੇ ਇਸ ਲਈ ਆਪ ਜੀ ਨੂੰ ਨਿਮਰਤਾ ਸਹਿਤ ਗੁਜ਼ਾਰਸ਼ ਹੈ ਕਿ:

- ਅੰਧ ਵਿਸ਼ਵਾਸ਼ਾਂ, ਵਹਿਮਾਂ ਭਰਮਾਂ, ਜਾਦੂ ਟੂਣਿਆਂ, ਭੂਤਾਂ ਪ੍ਰੇਤਾਂ, ਜੋਤਿਸ਼, ਧਾਗੇ ਤਵੀਤਾਂ ਤੇ ਗ੍ਰਹਿ ਚੱਕਰਾਂ ਦੇ ਝਾਂਸੇ ਵਿੱਚ ਫਸਾ ਕੇ ਭੋਲੇ ਭਾਲੇ ਲੋਕਾਂ ਦੀ ਆਰਥਿਕ, ਸਰੀਰਕ ਤੇ ਮਾਨਸਿਕ ਲੁੱਟ ਖਸੁੱਟ ਕਰਨ ਵਾਲੇ ਅਖੌਤੀ ਤਾਂਤਰਿਕਾਂ, ਪੁੱਛਾਂ ਦੇਣ ਵਾਲੇ ਪਾਖੰਡੀ ਬਾਬਿਆਂ ਵਿਰੁੱਧ ਸਖ਼ਤ ਕਾਨੂੰਨੀ ਕਾਰਵਾਈ ਕੀਤੀ ਜਾਵੇ ਕਿਉਂਕਿ ਇਨ੍ਹਾਂ ਦੀਆਂ ਇਲਾਜ ਕਰਨ ਦੀਆਂ ਸਾਰੀਆਂ ਕਾਰਵਾਈਆਂ ਡਰੱਗਜ਼ ਤੇ ਮੈਜਿਕ ਰੈਮਡੀਜ਼ ਇਤਰਾਜਯੋਗ ਇਸ਼ਤਿਹਾਰ ਬਾਜੀ ਐਕਟ 1954, ਮੈਡੀਕਲ ਰਜਿਸਟ੍ਰੇਸ਼ਨ ਐਕਟ ਅਤੇ ਮੈਂਟਲ ਹੈਲਥ ਐਕਟ 1987 ਦੀ ਸਰਾਸਰ ਉਲੰਘਣਾ ਹਨ।
- ਹਰ ਪੇਂਡੂ ਅਤੇ ਸ਼ਹਿਰੀ ਹਸਪਤਾਲਾਂ ਅਤੇ ਸਿਹਤ ਕੇਂਦਰਾਂ ਵਿੱਚ ਮਾਨਸਿਕ ਰੋਗਾਂ ਦੇ ਮਾਹਰ ਡਾਕਟਰ ਨਿਯੁਕਤ ਕੀਤੇ ਜਾਣ। ਸਾਰੇ ਟੀ. ਵੀ. ਚੈਨਲਾਂ ਉਪਰ ਪੇਸ਼ ਕੀਤੇ ਜਾ ਰਹੇ ਗੈਰ ਵਿਗਿਆਨਕ, ਅੰਧ ਵਿਸ਼ਵਾਸ਼ੀ, ਜੋਤਿਸ਼ ਅਤੇ ਵਾਸਤੂ ਸ਼ਾਸਤਰ ਪੱਖੀ ਕਾਲਪਨਿਕ ਮਿਥਿਹਾਸਕ ਅਤੇ ਨੰਗੇਜ਼ ਭਰਪੂਰ ਲੜੀਵਾਰ ਪ੍ਰੋਗਰਾਮ ਫਿਲਮਾਂ, ਇਸ਼ਤਿਹਾਰਾਂ ਅਤੇ ਨੰਗੇਜ਼ ਭਰਪੂਰ ਮਿਊਜ਼ਿਕ ਐਲਬਮਾਂ ਦੇ ਪ੍ਰਸਾਰਨ ਉੱਤੇ ਮੁਕੰਮਲ ਪਾਬੰਦੀ ਲਈ ਜਾਵੇ।
- ਵਿਦਿਅਕ ਸੰਸਥਾਵਾਂ ਵਿੱਚ ਜੋਤਿਸ਼ ਅਤੇ ਵਾਸਤੂ ਸ਼ਾਸਤਰ ਪੜ੍ਹਾਉਣ ਉਪਰ ਪਾਬੰਦੀ ਲਗਾਈ ਜਾਵੇ ਕਿਉਂਕਿ ਜੋਤਿਸ਼ ਤੇ ਵਾਸਤੂ ਸ਼ਾਸਤਰ ਦੀ ਸਿੱਖਿਆ ਆਪਣੇ ਆਪ ਵਿੱਚ ਹੀ ਸੰਵਿਧਾਨ ਦੀ ਧਾਰਾ 51 ਏ (ਐਚ) ਦੀ ਉਲੰਘਣਾ ਹੈ। ਧਰਮ ਨੂੰ ਰਾਜਨੀਤੀ, ਸਰਕਾਰੀ ਪ੍ਰਬੰਧ, ਸਿੱਖਿਆ ਅਤੇ ਧਰਮ ਲਈ ਅਤੇ ਕਿਸੇ ਵੀ ਕਿਸਮ ਦੇ ਧਾਰਮਿਕ ਕਾਰਜਾਂ ਲਈ ਸਰਕਾਰੀ ਫੰਡਾਂ ਵਿੱਚੋਂ ਕਿਸੇ ਕਿਸਮ ਦੀ ਗਰਾਂਟ ਜਾਂ ਸਹਾਇਤਾ ਨਾ ਦਿੱਤੀ ਜਾਵੇ।
- ਹਰ ਪੱਧਰ ਉੱਤੇ ਹਰ ਤਰ੍ਹਾਂ ਦੇ ਸਰਕਾਰੀ ਤੇ ਗੈਰ ਸਰਕਾਰੀ ਫਾਰਮਾਂ ਵਿੱਚੋਂ ਧਰਮ ਤੇ ਜਾਤ ਪਾਤ ਦਾ ਖਾਨਾ ਖਤਮ ਕੀਤਾ ਜਾਵੇ। ਹਰ ਵਰਗ ਦੇ ਬੱਚਿਆਂ ਲਈ ਮੁਫਤ ਅਤੇ ਇੱਕੋ ਤਰ੍ਹਾਂ ਦੀ ਵਿਦਿਆ ਲਈ ਇੱਕੋ ਤਰ੍ਹਾਂ ਦੇ ਸਕੂਲ ਬਣਾਏ ਜਾਣ। ਧਾਰਮਿਕ ਅਦਾਰਿਆਂ ਨੂੰ ਦੇਸ਼ ਵਿਦੇਸ਼ ਤੋਂ ਮਿਲਣ ਵਾਲੀ ਸਹਾਇਤਾ ਨੂੰ ਆਮਦਨ ਦੇ ਰਿਕਾਰਡ ਵਿੱਚ ਲਿਆਂਦਾ ਜਾਵੇ। ਧਰਮ ਤੇ ਜਾਤ ਪਾਤ ਉੱਤੇ ਅਧਾਰਤ ਸਿਆਸੀ ਪਾਰਟੀਆਂ ਅਤੇ ਜਥੇਬੰਦੀਆਂ ਦੀ ਮਾਨਤਾ ਰੱਦ ਕੀਤੀ ਜਾਵੇ।
- ਭਾਰਤੀ ਸੰਵਿਧਾਨ ਵਿੱਚ 'ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਣ' ਦੀ ਥਾਂ ਸ਼ਬਦ 'ਮਨੁੱਖੀ ਭਾਵਨਾਵਾਂ ਨੂੰ ਠੇਸ ਪਹੁੰਚਾਉਣ' ਪਾ ਕੇ ਸੰਵਿਧਾਨ ਵਿੱਚ ਸੋਧ ਕੀਤੀ ਜਾਵੇ। ਸੁਪਰੀਮ ਕੋਰਟ ਵੱਲੋਂ ਜਾਰੀ ਆਵਾਜ਼ ਪ੍ਰਦੂਸ਼ਣ ਰੋਕੂ ਐਕਟ ਤਹਿਤ ਹਰ ਕਿਸਮ ਦੇ ਪ੍ਰੋਗਰਾਮਾਂ ਲਈ ਵਜਦੇ ਲਾਊਡ ਸਪੀਕਰਾਂ ਉੱਤੇ ਮੁਕੰਮਲ ਪਾਬੰਦੀ ਲਗਾਈ ਜਾਵੇ ਅਤੇ ਖਾਸ ਕਰਕੇ ਰਾਤੀ 10 ਵਜੇ ਤੱਕ ਤੋਂ ਸਵੇਰੇ 6 ਵਜੇ ਤੱਕ ਹਰ ਕਿਸਮ ਦੇ ਸ਼ੋਰ ਪ੍ਰਦੂਸ਼ਣ ਨੂੰ ਸਖਤੀ ਨਾਲ ਰੋਕਿਆ ਜਾਵੇ।
- ਸ਼ਹੀਦ ਏ ਆਜ਼ਮ ਸ. ਭਗਤ ਸਿੰਘ ਦੀ ਆ ਰਹੀ ਪਹਿਲੀ ਜਨਮ ਸ਼ਤਾਬਦੀ ਮੌਕੇ ਪੰਜਾਬ ਦੀ ਕਿਸੇ ਯੂਨੀਵਰਸਿਟੀ ਵਿੱਚ ਸ਼ਹੀਦ ਭਗਤ ਸਿੰਘ ਦੀ ਚੇਅਰ ਸਥਾਪਤ ਕੀਤੀ ਜਾਵੇ। ਸ਼ਹੀਦ ਭਗਤ ਸਿੰਘ ਦਾ ਬੁੱਤ ਪਾਰਲੀਮੈਂਟ ਵਿੱਚ ਸਥਾਪਤ ਕੀਤਾ ਜਾਵੇ ਅਤੇ 23 ਮਾਰਚ ਨੂੰ ਸ਼ਹੀਦੀ ਦਿਵਸ ਮੌਕੇ ਪੰਜਾਬ ਸਮੇਤ ਸਾਰੇ ਦੇਸ਼ ਵਿੱਚ ਕੌਮੀ ਛੁੱਟੀ ਦਾ ਐਲਾਨ ਕੀਤਾ ਜਾਵੇ।
- ਸਾਂਝੀਆਂ ਥਾਵਾਂ ਉੱਤੇ ਨਾਜਾਇਜ ਕਬਜੇ ਦੇ ਮਨਸ਼ੇ ਨਾਲ ਉਸਾਰੇ ਜਾਣ ਵਾਲੇ ਧਾਰਮਿਕ ਸਥਾਨਾਂ ਤੇ ਡੇਰਿਆਂ ਨੂੰ ਰੋਕਿਆਂ ਜਾਵੇ। ਵਿਦਿਅਕ ਸੰਸਥਾਵਾਂ ਵਿੱਚ ਬੱਚਿਆਂ ਲਈ ਵਰਤੀਆਂ ਜਾਣ ਵਾਲੀਆਂ ਕਾਪੀਆਂ ਉੱਪਰ ਅਸ਼ਲੀਲ ਫੋਟੋਆਂ ਅਤੇ ਨਾਅਰੇ ਛਾਪਣੇ ਬੰਦ ਕੀਤੇ ਜਾਣ। ਵਿਗਿਆਨਕ ਦ੍ਰਿਸ਼ਟੀਕੋਣ ਪ੍ਰਫੁਲਿਤ ਕਰਨ ਲਈ ਕੀਤੇ ਜਾਂਦੇ ਪ੍ਰੋਗਰਾਮਾਂ ਅਤੇ ਸੈਮੀਨਾਰਾਂ ਲਈ ਵਿਸ਼ੇਸ਼ ਸਰਕਾਰੀ ਫੰਡ ਜਾਰੀ ਕੀਤੇ ਜਾਣ। ਮਾਦਾ ਭਰੂਣ ਹੱਤਿਆ, ਦਹੇਜ, ਨਸ਼ੇ ਅਤੇ ਨੰਗੇਜ਼ਵਾਦ ਵਿਰੋਧੀ ਕਾਨੂੰਨਾਂ ਨੂੰ ਸਖ਼ਤੀ ਨਾਲ ਅਮਲ ਵਿੱਚ ਲਿਆਂਦਾ ਜਾਵੇ।

ਉਮੀਦ ਹੈ ਕਿ ਜਿਨ੍ਹਾਂ ਮੰਗਾਂ ਦਾ ਸਬੰਧ ਸਿੱਧਾ ਤੁਹਾਡੇ ਅਧਿਕਾਰ ਖੇਤਰ ਨਾਲ ਹੈ, ਉਹ ਤੁਸੀਂ ਆਉਣ ਵਾਲੀਆਂ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਤੋਂ ਪਹਿਲਾਂ ਪੂਰੀਆਂ ਕਰੋਗੇ ਅਤੇ ਜਿਹੜੀਆਂ ਤੁਹਾਡੇ ਅਧਿਕਾਰ ਖੇਤਰ ਤੋਂ ਬਾਹਰ ਹਨ ਉਹ ਕੇਂਦਰ ਸਰਕਾਰ ਦੇ ਧਿਆਨ ਵਿੱਚ ਲਿਆ ਕੇ ਇਨ੍ਹਾਂ ਨੂੰ ਮਨਵਾਉਣ ਲਈ ਸਮਾਜ ਪ੍ਰਤੀ ਆਪਣੀ ਪ੍ਰਤੀਬੱਧਤਾ ਅਤੇ ਸੁਹਿਰਦਤਾ ਵਿਖਾਉਗੇ।

ਸੁਮੀਤ ਸਿੰਘ, ਮੀਡੀਆ ਮੁਖੀ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)

ਜਿਲਦ ਨੰ: 5 ਰਜਿ ਨੰ: PUNPUN/2002/5393 ਅੰਕ ਨੰ: 5



ਸਮਾਜ ਨੇ ਜਿਵੇਂ ਬੁੱਤ ਪੂਜਾ ਤੇ ਧਰਮ ਦੇ ਤੰਗ
ਨਜ਼ਰ ਸੰਕਲਪ ਵਿਰੁੱਧ ਲੜਾਈ ਲੜੀ ਸੀ ਉਸ
ਤਰ੍ਹਾਂ ਸਮਾਜ ਨੂੰ ਰੱਬ ਦੇ ਵਿਸ਼ਵਾਸ ਵਿਰੁੱਧ ਲੜਨਾ
ਪੈਣਾ ਹੈ। ਇਸੇ ਤਰ੍ਹਾਂ ਜਦ ਬੰਦਾ ਅਪਣੇ ਪੈਰੀਂ ਹੋਣ
ਦੀ ਕੋਸ਼ਿਸ਼ ਕਰਨ ਲੱਗਾ ਤੇ ਯਥਾਰਥਵਾਦੀ ਹੋਣ ਲੱਗਾ
ਤਾਂ ਉਹਨੂੰ ਰੱਬ ਦਾ ਵਿਸ਼ਵਾਸ ਲਾਂਭੇ ਸੁੱਟਣਾ ਪਏਗਾ ਤੇ ਹਰ
ਮੁਸ਼ਕਿਲ, ਆਫ਼ਤ ਤੇ ਹਰ ਤਰ੍ਹਾਂ ਦੀ ਹਾਲਤ ਦਾ ਡਟ ਕੇ ਮੁਕਾਬਲਾ
ਕਰਨਾ ਪਏਗਾ। ਇਸ ਵੇਲੇ ਮੇਰੀ ਹਾਲਤ ਬਿਲਕੁਲ ਇਹੀ ਹੈ, ਮੇਰੇ ਦੋਸਤੋ।
ਮੇਰਾ ਇਹ ਕੋਈ ਅੰਹਕਾਰ ਨਹੀਂ ਹੈ, ਮੈਂ ਆਪਣੀ ਸੋਚਣ ਵਿਧੀ ਨਾਲ ਹੀ ਨਾਸਤਕ
ਬਣਿਆ ਹਾਂ। ਮੇਰਾ ਖਿਆਲ ਨਹੀਂ ਕਿ ਰੱਬ ਵਿੱਚ ਵਿਸ਼ਵਾਸ ਕਰਨ ਨਾਲ ਤੇ ਹਰ ਰੋਜ ਅਰਦਾਸ
ਕਰਨ ਨਾਲ (ਜਿਹੜਾ ਕਿ ਮੈਂ ਮਨੁੱਖ ਦਾ ਸਭ ਤੋਂ ਵੱਧ ਖੁਦਗਰਜ਼ੀ ਵਾਲਾ ਤੇ ਘਟੀਆ ਕੰਮ ਸਮਝਦਾ ਹਾਂ)
ਮੇਰਾ ਕੁਝ ਸੌਰ ਸਕਦਾ ਹੈ, ਜਾਂ ਇਹਦੇ ਨਾਲ ਮੇਰੀ ਹਾਲਤ ਹੋਰ ਵੀ ਭੈੜੀ ਹੋ
ਜਾਵੇਗੀ। ਮੈਂ ਉਹਨਾਂ ਨਾਸਤਕਾਂ ਬਾਰੇ ਪੜ੍ਹਿਆ ਹੈ, ਜਿਨ੍ਹਾਂ ਡਟ ਕੇ
ਸਾਰੀਆਂ ਮੁਸ਼ਕਿਲਾਂ ਦਾ ਮੁਕਾਬਲਾ ਕੀਤਾ ਸੀ। ਇਸ
ਲਈ ਮੈਂਅਖੀਰ ਤੱਕ ਫਾਂਸੀ ਦੇ ਤਖਤੇ 'ਤੇ ਵੀ
ਮਰਦ ਵਾਂਗ ਸਿਰ ਤਾਣ ਕੇ ਸਾਬਤ ਰਹਿਣ ਦਾ
ਕੋਸ਼ਿਸ਼ ਕਰ ਰਿਹਾ ਹਾਂ। ਮੇਰੇ ਕਿਸੇ ਦੋਸਤ
ਨੇ ਮੈਨੂੰ ਅਰਦਾਸ ਕਰਨ ਲਈ ਕਿਹਾ
ਸੀ ਜਦ ਮੈਂ ਉਹਨੂੰ ਦੱਸਿਆ ਕਿ ਮੈਂ
ਨਾਸਤਕ ਹਾਂ ਤਾਂ ਉਹ ਕਹਿਣ
ਲੱਗਿਆ, "ਦੇਖੀਂ ਆਪਣੇ ਅਖੀਰੀ
ਦਿਨਾਂ 'ਚ ਤੂੰ ਰੱਬ ਨੂੰ ਮੰਨਣ ਲੱਗ
ਜਾਏਂਗਾ" ਮੈਂ ਅੱਗੋਂ ਕਿਹਾ,
"ਨਹੀਂ ਪਿਆਰੇ ਜਨਾਬ ਜੀ
ਇਸ ਤਰ੍ਹਾਂ ਹਰਗਿਜ਼ ਨਹੀਂ
ਹੋਣ ਲੱਗਾ। ਇਸ ਤਰ੍ਹਾਂ
ਕਰਨਾ ਮੇਰੇ ਲਈ ਬੜੀ
ਘਟੀਆ ਤੇ ਪਸਤੀ
ਵਾਲੀ ਗੱਲ ਹੋਵੇਗੀ।
ਖੁਦਗਰਜ਼ੀ ਵਾਸਤੇ
ਮੈਂ ਅਰਦਾਸ ਨਹੀਂ
ਕਰਨੀ।" ਪਾਠਕੋ
ਤੇ ਦੋਸਤੋ ਕੀ
ਇਹ ਮੇਰੀ ਹਾਉਮੈ
ਹੈ, ਜੇ ਇਹ ਹੈ
ਤਾਂ ਮੈਂ ਇਸ ਲਈ
ਦ੍ਰਿੜ ਹਾਂ।

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

BOOK POST
(Printed Matter)

TO________________________________

__________________________________

__________________________________